# ਗੋਸ਼ਟਿ ਪੰਜਾਬ

## ਭਾਗ-ਦੂਜਾ

# ਪੰਜਾਬ ਕਿਸਾਨੀ ਅੰਦੋਲਨ 2020 : ਸਮੱਸਿਆਵਾਂ ਅਤੇ ਦਿਸ਼ਾ

ਰਾਜਿੰਦਰ ਪਾਲ ਸਿੰਘ ਬਰਾੜ

ਗੋਸ਼ਟਿ ਪੰਜਾਬ (ਭਾਗ ਦੂਜਾ)

# ਕਿਸਾਨੀ ਅੰਦੋਲਨ ਪੰਜਾਬ 2020 : ਸਮੱਸਿਆਵਾਂ ਅਤੇ ਦਿਸ਼ਾ


## ਰਾਜਿੰਦਰ ਪਾਲ ਸਿੰਘ ਬਰਾੜ

ਪ੍ਰੋਫੈਸਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ

#3051, ਅਰਬਨ ਅਸਟੇਟ, ਫੇਸ- 2, ਪਟਿਆਲਾ

rpsbrar@gmail.com

98150-50617

ਸੰਪਾਦਕ

ਸਟਾਲਿਨਜੀਤ ਸਿੰਘ



First Digital Edition : October 2020

Free Punjabi Ebooks

freepunjabiebooks.com

# ਪੰਜਾਬ ਕਿਸਾਨੀ ਅੰਦੋਲਨ 2020 : ਦਸ਼ਾ ਅਤੇ ਦਿਸ਼ਾ

ਕੇਂਦਰ ਸਰਕਾਰ ਦੇ ਨਵੇਂ ਖੇਤੀ ਕਾਨੂੰਨ( ਕਿਸਾਨ ਉਪਜ ਵਪਾਰ ਅਤੇ ਵਣਜ, ਭਰੋਸੇਮੰਦ ਕੀਮਤਾਂ ਅਤੇ ਸੇਵਾਵਾਂ , ਜਰੂਰੀ ਵਸਤੂਆਂ ਸੋਧ ) ਬਾਰੇ ਪੰਜਾਬੀ ਲੇਖਕ ਅਤੇ ਚਿੰਤਕ ਰਾਜਿੰਦਰ ਪਾਲ ਸਿੰਘ ਬਰਾੜ ਨਾਲ ਸਟਾਲਿਨਜੀਤ ਸਿੰਘ ਵੱਲੋਂ ਕੀਤੀ ਮੁਲਾਕਤ

## ਸਰਕਾਰ ਨੂੰ ਨਵੇਂ ਕਿਸਾਨੀ ਕਾਨੂੰਨ ਲਿਆਉਣ ਦੀ ਕੀ ਲੋੜ ਸੀ?

ਇਹ ਕਾਨੂੰਨ ਵਿਸ਼ਵ ਪੱਧਰ ਤੇ ਸੋਵੀਅਤ ਯੂਨੀਅਨ ਦੇ ਟੁੱਟਣ ਬਾਆਦ ਥੈਚਰਵਾਦ ਅਧੀਨ ਸ਼ੁਰੂ ਹੋਏ ਨਵੇਂ ਕਿਸਮ ਦੇ ਭੂ ਮੰਡਲੀਕਰਨ, ਵਪਾਰੀਰਕਨ, ਨਿੱਜੀਕਰਨ ਦਾ ਸਿੱਟਾ ਹਨ। ਇਹਨਾਂ ਦਾ ਆਰੰਭ ਡੰਕਲ ਤਜਵੀਜ਼ਾਂ, ਗਾਟ ਸਮਝੌਤੇ ਅਤੇ ਭਾਰਤ ਦਾ ਵਿਸ਼ਵ ਵਪਾਰ ਸੰਸਥਾ ਦਾ ਮੈਂਬਰ ਬਣਨ ਨਾਲ ਜੁੜਿਆ ਹੋਇਆ ਹੈ। ਸੌਖੇ ਸ਼ਬਦਾਂ ਵਿਚ ਇਹ ਦੁਨੀਆਂ ਭਰ ਦੇ ਬਹੁਤ ਅਮੀਰਾਂ, ਅਮੀਰ ਘਰਾਣਿਆਂ, ਕਾਰਪੋਰੇਟਾਂ ਦੇ ਹਿੱਤ ਵਿੱਚ ਹਨ ਅਤੇ ਇਹਨਾਂ ਨਾਲ ਆਮ, ਗਰੀਬ ਅਤੇ ਦਰਮਿਆਨੇ ਕਿਸਾਨਾਂ ਦੀਆਂ ਜਮੀਨਾਂ ਦੀ ਹੌਲੀ-ਹੌਲੀ ਮਾਲਕੀ ਹੀ ਨਹੀਂ ਖੁੱਸੇਗੀ ਸਗੋਂ ਉਹਨਾਂ ਦਾ ਕੰਮ ਵੀ ਛੁੱਟ ਜਾਵੇਗਾ ਅਤੇ ਜੀਵਨ ਪੱਧਰ ਵੀ ਗਿਰ ਜਾਵੇਗਾ। ਇਸੇ ਕਾਰਨ ਹੀ ਕਿਸਾਨ ਇਸ ਦਾ ਵਿਰੋਧ ਕਰ ਰਿਹਾ ਹੈ।

## ਇਹਨਾਂ ਕਾਨੂੰਨਾਂ ਨੂੰ ਹੁਣ ਅਚਾਨਕ ਕਿਉਂ ਲਿਆਂਦਾ ਗਿਆ?

ਜਿਵੇਂ ਆਪਾ ਪਹਿਲ਼ਾਂ ਗੱਲ ਕਰ ਹਟੇ ਹਾਂ ਕਿ ਇਹ ਨਵੇਂ ਕਾਰਪੋਰੇਟੀ ਵਿਸ਼ਵ ਪ੍ਰਬੰਧ ਅਧੀਨ ਦੇਰ ਸਵੇਰ ਹੋਣਾ ਹੀ ਸੀ ਪਰ ਭਾਰਤੀ ਅਮੀਰ ਘਰਾਣਿਆਂ, ਪੂੰਜੀਪਤੀਆਂ

ਅਤੇ ਕਾਰਪੋਰੇਟਾਂ ਨੂੰ ਇਹ ਸਮਾਂ ਯੋਗ ਲੱਗਿਆ। ਕਿਉਂਕਿ ਇਸ ਸਮੇਂ ਇੱਕ ਤਾਂ ਭਾਰਤੀ ਜਨਤਾ ਪਾਰਟੀ ਕੋਲ ਲੋਕ ਸਭਾ ਵਿੱਚ ਮੁਕੰਮਲ ਬਹੁਮੱਤ ਹੈ ਅਤੇ ਬਹੁਤੇ ਰਾਜਾਂ ਵਿੱਚ ਵੀ ਉਸ ਦੀ ਸਰਕਾਰ ਹੋਣ ਕਰਕੇ ਉਹ ਇਹ ਕਾਨੂੰਨਾਂ ਬਣਾ ਅਤੇ ਲਾਗੂ ਕਰਵਾ ਸਕਦੀ ਸੀ। ਦੂਜੇ ਪਾਸੇ ਇਸ ਸਮੇਂ ਸਾਰੇ ਸੰਸਾਰ ਸਮੇਤ ਭਾਰਤ ਵੀ ਕੋਵਿਡ-19 ਕਾਰਨ ਸਦਮੇਂ ਦੀ ਸਥਿਤੀ ਵਿਚ ਸੀ।

**ਕੀ ਸਰਕਾਰ ਨੇ ਸਦਮੇਂ ਸਥਿਤੀ ਦਾ ਲਾਭ ਉਠਾਇਆ?**

ਬਿਲਕੁੱਲ, ਇਹ ਕਾਨੂੰਨ ਬਣਨੇ ਤਾਂ ਸੀ ਅਤੇ ਉਸ ਦਾ ਵਿਰੋਧ ਵੀ ਹੋਣਾ ਸੀ ਪਰ ਜਿਵੇਂ ਕਿ ਨਿਊਮ ਕਲੇਮੀਂ ਨੇ ਦਰਸਾਇਆ ਹੈ ਕਿ ਕੁਦਰਤੀ ਆਫਤਾਂ ਜਾਂ ਜੰਗਾਂ ਯੁੱਧਾਂ ਸਮੇਂ ਮਨੁੱਖ ਵੱਡੇ ਸਦਮਿਆਂ ਕਾਰਨ ਬਹੁਤ ਵਿਰੋਧ ਕਰਨ ਦੀ ਸਥਿਤੀ ਵਿਚ ਨਹੀਂ ਹੁੰਦਾ ਅਤੇ ਕਈ ਵਾਰ ਠੀਕ ਗਲਤ ਦਾ ਫਰਕ ਕਰਨ ਤੋਂ ਵੀ ਸਮਰੱਥ ਨਹੀਂ ਰਹਿੰਦਾ। ਕੇਂਦਰ ਸਰਕਾਰ ਨੇ ਬੜੀ ਚਲਾਕੀ ਨਾਲ ਇਹ ਸਮਾਂ ਚੁਣਿਆ ਹੈ। ਨਹੀਂ ਤਾਂ ਨਾ ਪਹਿਲਾਂ ਆਰਡੀਨੈਸ ਲਿਆਉਣ ਦੀ ਲੋੜ ਸੀ ਅਤੇ ਨਾ ਹੀ ਲੋਕ ਸਭਾ ਵਿਚ ਪਾਸ ਹੋਣ ਤੋਂ ਬਾਅਦ ਰਾਜ ਸਭਾ ਵਿਚ ਗੈਰ ਲੋਕਤੰਤਰਿਕ ਧੁਨੀ ਮੱਤ ਨਾਲ ਇਹਨਾਂ ਨੂੰ ਪਾਸ ਕਰਨ ਦੀ ਜ਼ਰੂਰਤ ਸੀ। ਸੌਖੇ ਸ਼ਬਦਾਂ ਵਿਚ ਸਮਝਣਾ ਹੋਵੇ ਤਾਂ ਪੰਜਾਬੀ ਵਿਚ ਇੱਕ ਮੁਹਾਵਰਾ ਹੈ ਕਿ ਜੇ 'ਵਹਿੜਕਾ ਖੂਹ ਵਿੱਚ ਡਿੱਗ ਪਵੇ ਤਾਂ ਖੱਸੀ ਵੀ ਕਰ

ਲੈਣਾ ਚਾਹੀਦਾ ਹੈ' ਕਰੋਨਾ ਦੇ ਸੰਕਟ ਖੂਹ ਵਿੱਚ ਡਿਗੇ ਕਿਸਾਨ ਦੇ ਗਲ ਨਵੇਂ ਕਾਨੂੰਨ ਮੜ੍ਹ ਦਿੱਤੇ। ਪਹਿਲਾਂ ਆਰਡੀਨੈਂਸ ਲੈ ਕੇ ਆਉਣਾ ਇੱਕ ਤਰਾਂ ਨਾਲ ਟੀਕਾ ਲਾਉਣ ਤੋਂ ਪਹਿਲਾਂ ਐਲਰਜ਼ੀ ਟੈਸਟ ਕਰਨ ਵਾਂਗ ਸੀ।

**ਜੇ ਕੇਂਦਰ ਵਿਚ ਕਾਂਗਰਸ ਜਾਂ ਕੋਈ ਹੋਰ ਸਰਕਾਰ ਹੁੰਦੀ ਤਾਂ ਕੀ ਉਹ ਵੀ ਇਹੀ ਕੁਝ ਕਰਦੀ?**

ਹਾਂ, ਬਿਲਕੁਲ ਇਹੀ ਕੁਝ ਹੀ ਕਰਦੀ ਜਾਂ ਕਹਿ ਲਵੋ ਕਿ ਇਸ ਦੀ ਸ਼ੁਰੂਆਤ ਮਨਮੋਹਨ ਸਿੰਘ, ਮੌਨਟੇਕ ਸਿੰਘ ਆਹਲੂਵਾਲੀਆ ਨੇ ਹੀ ਕਰ ਦਿੱਤੀ ਸੀ ਪਰ ਇਸ ਦੀ ਚਾਲ ਹੌਲੀ ਹੋ ਸਕਦੀ ਸੀ। ਕੁਲੀਸ਼ਨ ਸਰਕਾਰ ਜਾਂ ਅਲਪ ਮੱਤ ਦੀ ਸਰਕਾਰ ਵੱਖ-ਵੱਖ ਖੇਤਰੀ ਪਾਰਟੀਆਂ ਦੇ ਹਿੱਤਾਂ ਕਾਰਨ ਇਹ ਫੈਸਲੇ ਦੇਰ ਨਾਲ ਲੈ ਸਕਦੀ ਸੀ ਜਾਂ ਇਸ ਦੀਆਂ ਕੁਝ ਵਧੇਰੇ ਮਾਰੂ ਪ੍ਰਭਾਵ ਪਾਉਣ ਵਾਲੀਆਂ ਧਰਾਵਾਂ ਕੱਢ ਸਕਦੀ ਸੀ।

**ਤਾਂ ਫਿਰ ਜੋ ਦੋਸ਼ ਲਾਇਆ ਜਾਂਦਾ ਹੈ ਕਿ ਇਹ ਕਾਨੂੰਨ ਨਾ ਕੇਵਲ ਕੇਂਦਰ ਦੀ ਕਾਂਗਰਸ ਸਰਕਾਰ ਨੇ ਬਣਾਉਣੇ ਸ਼ੁਰੂ ਕਰ ਦਿੱਤੇ ਸੀ, ਅਕਾਲੀ ਦਲ ਨੇ ਪਹਿਲਾਂ**

**ਸਮਰਥਨ ਕੀਤਾ ਸੀ ਅਤੇ ਪੰਜਾਬ ਦੀ ਕਾਂਗਰਸ ਅਤੇ ਅਕਾਲੀ ਸਰਕਾਰ ਨੇ ਵੀ ਆਪੋ ਆਪਣੇ ਸਮੇਂ ਇਸ ਨਾਲ ਮਿਲਦੇ ਜੁਲਦੇ ਕਾਨੂੰਨ ਬਣਾਏ ਸਨ, ਕੀ ਇਹ ਦੋਸ਼ ਸੱਚੇ ਹਨ?**

ਹਾਂ, ਇਹ ਦੋਸ਼ ਕਾਫੀ ਹੱਦ ਤਕ ਸੱਚੇ ਹਨ। ਭਾਰਤੀ ਜਨਤਾ ਪਾਰਟੀ, ਕਾਂਗਰਸ ਦੇ ਮੁਕਾਬਲੇ ਆਪਣੇ ਆਪ ਨੂੰ ਵੱਡੇ ਕਾਰਪੋਰੇਟੀ ਪੂੰਜੀਪਤੀਆਂ ਦੇ ਅੱਗੇ ਵਧੇਰੇ ਸਮਰੱਥ ਅਤੇ ਤੇਜੀ ਨਾਲ ਫੈਸਲਾ ਲੈਣ ਵਾਲੀ ਸਾਬਿਤ ਕਰਨ ਖਾਤਰ ਜਲਦੀ ਕਰ ਰਹੀ ਹੈ। ਇਹੀ ਕੰਮ ਕਾਂਗਰਸ ਨੇ ਹੌਲੀ ਹੌਲੀ ਕਰਨਾ ਸੀ। ਬਿਨਾਂ ਸ਼ੱਕ ਕੇਂਦਰ ਦੇ ਦਬਾਉ ਅਧੀਨ ਪੰਜਾਬ ਦੀ ਕਾਂਗਰਸੀ ਅਤੇ ਅਕਾਲੀ ਦੋਹਾਂ ਸਰਕਾਰਾਂ ਨੇ ਹੀ ਖੇਤੀ ਸੰਬੰਧੀ ਕਾਨੂੰਨਾਂ ਵਿਚ ਬਦਲਾਉ ਲਿਆਂਦੇ ਹਨ ਪਰ ਉਹ ਬਦਲਾਉ ਇੱਕ ਦਮ ਕਿਸਾਨਾਂ ਨੂੰ ਸਿੱਧੇ ਪ੍ਰਭਾਵਿਤ ਨਹੀਂ ਕਰਦੇ ਸੀ, ਇਸ ਕਾਰਨ ਉਹਨਾਂ ਦਾ ਵਿਰੋਧ ਨਹੀਂ ਹੋਇਆ ਸੀ।

**ਫਿਰ ਹੁਣ ਵਾਲੇ ਕਾਨੂੰਨਾਂ ਦਾ ਵਿਰੋਧ ਕਿਉਂ ਹੋ ਰਿਹਾ ਹੈ?**

ਸਭ ਤੋਂ ਪਹਿਲੀ ਗੱਲ ਤਾਂ ਇਸ ਨਾਲ ਅਸਿੱਧੇ ਢੰਗ ਨਾਲ ਘੱਟੋ-ਘੱਟ ਸਮਰਥਨ ਮੁੱਲ ਖਤਮ ਹੋਣ ਦਾ ਡਰ ਪੈਦਾ ਹੋ ਗਿਆ ਹੈ। ਜਿਸ ਦੀਆਂ ਸਿਫਾਰਸ਼ਾਂ ਪਹਿਲਾਂ ਸ਼ਾਂਤਾ ਰਾਮ ਕਮੇਟੀ ਕਰ ਚੁੱਕੀ ਹੈ ਅਤੇ ਜਿਸ ਦੇ ਇਸ਼ਾਰੇ ਕੇਂਦਰ ਸਰਕਾਰ ਦੇ ਨਿਤੇਨ ਗਡਕਰੀ ਵਰਗੇ ਜਿੰਮੇਵਾਰ ਨੇਤਾ ਗਾਹੇ-ਬਗਾਹੇ ਕਰਦੇ ਰਹਿੰਦੇ ਹਨ। ਦੂਜਾ ਇਹਨਾਂ ਕਾਨੂੰਨਾ ਨਾਲ ਪ੍ਰਾਈਵੇਟ ਮੰਡੀਆਂ ਦਾ ਰਾਹ ਖੁੱਲ੍ਹਦਾ ਹੈ ਜਿਸ ਨਾਲ ਇੱਕ ਪਾਸੇ ਤਾਂ ਮਾਰਕੀਟ ਫੀਸ ਖਤਮ ਹੋਣ ਨਾਲ ਰਾਜ ਸਰਕਾਰ ਦੇ ਮੰਡੀਕਰਨ ਬੋਰਡ ਦੀ ਆਮਦਨ ਘਟ ਜਾਵੇਗੀ ਅਤੇ ਦੂਜੇ ਪਾਸੇ ਆੜ੍ਹਤੀਆਂ ਦਾ ਕਮਿਸ਼ਨ ਖਤਮ ਹੋ ਜਾਵੇਗਾ।

**ਫਿਰ ਤਾਂ ਇਹ ਗੱਲ ਸੱਚੀ ਹੈ ਕਿ ਕਿਸਾਨ ਨੂੰ ਤਾਂ ਵੱਧ ਮੁੱਲ ਮਿਲੇਗਾ ਕਿਉਂਕਿ ਜੇ ਆੜਤੀਆਂ ਦਾ  ਕਮਿਸ਼ਨ ਅਤੇ ਸਰਕਾਰ ਦਾ ਟੈਕਸ ਘੱਟਦਾ ਹੈ, ਤਾਂ ਕਿਸਾਨ ਨੂੰ ਤਾਂ ਫਾਇਦਾ ਹੀ ਹੈ?**

ਅਸਲ ਵਿਚ ਤਾਂ ਪਹਿਲੀ ਪੱਧਰ ‘ਤੇ ਇਉਂ ਹੀ ਜਾਪਦਾ ਹੈ। ਪਰ ਅਸਲ ਵਿਚ ਜਦੋਂ ਮੰਡੀ ਤੋਂ ਬਾਹਰੋਂ ਖਰੀਦ ਹੋਣ ਲੱਗ ਪਈ ਤਾਂ ਮੌਜੂਦਾ ਸਰਕਾਰੀ ਮੰਡੀਆਂ ਖਤਮ ਹੋ

ਜਾਣਗੀਆਂ। ਮੰਡੀਕਰਨ ਬੋਰਡ ਵੱਲੋਂ ਕੀਤੇ ਜਾਂਦੇ ਕਾਰਜ ਜਿਵੇਂ ਸੜਕਾਂ ਬਣਾਉਣੀਆਂ ਰੁਕ ਜਾਣਗੇ, ਆੜ੍ਹਤੀਆਂ ਦਾ ਇੱਕ ਵਰਗ ਵਜੋਂ ਵਪਾਰ ਠੱਪ ਹੋ ਜਾਵੇਗਾ ਅਤੇ ਭਾਰਤੀ ਜਨਤਾ ਪਾਰਟੀ ਦੀ ਸਵਰਗਵਾਸੀ ਨੇਤਾ ਸੁਸ਼ਮਾਂ ਸਵਰਾਜ ਅਨੁਸਾਰ ਕਿਸਾਨ ਦਾ ATM ਬੰਦ ਹੋ ਜਾਵੇਗਾ। ਪਹਿਲੇ ਇੱਕ ਦੋ ਸਾਲ, ਤਿੰਨ ਚਾਰ ਫਸਲਾਂ ਹੋ ਸਕਦਾ ਹੈ, ਨਿੱਜੀ ਮੰਡੀਆਂ ਜਾਂ ਸਿੱਧੀ ਖੇਤੋਂ ਜਿਣਸ ਹੁਣ ਨਾਲੋਂ ਦੁਆਨੀ ਚੁਆਨੀ ਵੱਧ ਮੁੱਲ ਤੇ ਵੀ ਚੁੱਕੀ ਜਾਵੇ ਕਿਉਂਕਿ ਮੰਡੀਰਕਨ ਬੋਰਡ ਅਤੇ ਆੜ੍ਹਤੀਆਂ ਦਾ ਕਮਿਸ਼ਨ ਬਚੇਗਾ ਪਰ ਅਖੀਰ ਜੀਓ ਦੇ ਮੁੱਫਤ ਸਿੰਮ ਵਾਂਗ,ਸਭ ਖਤਮ ਹੋ ਜਾਵੇਗਾ, ਕਿਸਾਨ ਨੂੰ ਆਪਣੀ ਫਸਲ ਸਸਤੀ ਵੇਚਣੀ ਪਿਆ ਕਰੇਗੀ।

**ਸਰਕਾਰ ਤਾਂ ਵਾਰ ਵਾਰ ਕਹਿ ਰਹੀ ਹੈ ਕਿ ਘੱਟੋ ਘੱਟ ਸਮਰਥਨ ਮੁੱਲ ਖਤਮ ਨਹੀਂ ਹੋਵੇਗਾ**

ਪਹਿਲੀ ਗੱਲ ਤਾਂ ਸਰਕਾਰੀ ਕਮੇਟੀਆਂ ਦੀਆਂ ਸਿਫਾਰਸ਼ਾਂ ਅਤੇ ਮੰਤਰੀਆਂ ਦੇ ਬਿਆਨ ਇਸੇ ਦਸ਼ਾ ਵੱਲ ਸੰਕੇਤ ਕਰਦੇ ਹਨ ਕਿ ਘੱਟੋ ਘੱਟ ਸਮਰਥਨ ਮੁੱਲ ਖਤਮ ਕੀਤਾ ਜਾਵੇਗਾ। ਹੁਣ ਦੇ ਬਿਆਨ ਤਾਂ ਕਿਸਾਨ ਸੰਘਰਸ਼ ਦੀ ਧਾਰ ਨੂੰ ਖੁੰਡਾ ਕਰਨ

ਅਤੇ ਮੌਜੂਦਾ ਨਵੇਂ ਕਾਨੂੰਨਾਂ ਨੂੰ ਵਾਜਿਬ ਠਹਿਰਾਉਣ ਲਈ ਦਿੱਤੇ ਜਾ ਰਹੇ ਹਨ। ਵੈਸੇ ਚਾਹੀਦਾ ਤਾਂ ਇਹ ਸੀ ਕਿ ਸਰਕਾਰ ਸਾਰੀਆਂ ਹੀ ਖੇਤੀ ਜਿਣਸਾਂ ਦੇ ਘੱਟੋ ਘੱਟ ਸਮਰਥਨ ਮੁੱਲ ਨਾ ਕੇਵਲ ਐਲਾਨਿਆ ਹੀ ਕਰੇ ਸਗੋਂ ਸਾਰੇ ਹੀ ਰਾਜਾਂ ਵਿਚ ਖਰੀਦ ਵੀ ਕਰੇ। ਹੁਣ ਵੀ ਇਕ ਦੋ ਫਸਲਾਂ ਦੀ ਹੀ ਖਰੀਦ ਕੁਝ ਰਾਜਾਂ ਵਿਚ ਹੀ ਹੁੰਦੀ ਹੈ। ਮੁੱਖ ਤੌਰ ਤੇ ਪੰਜਾਬ ਅਤੇ ਹਰਿਆਣੇ ਵਿਚ ਕਣਕ ਅਤੇ ਝੋਨੇ ਦੀ ਖਰੀਦ ਹੀ ਹੁੰਦੀ ਹੈ। ਸਰਕਾਰ ਦੇ ਬਿਆਨਾਂ ‘ਤੇ ਵਿਸ਼ਵਾਸ਼ ਕਰਨਾ ਮੁਸ਼ਕਲ ਹੈ ਕਿਉਂਕਿ ਸਰਕਾਰ ਕਦੇਂ ਵਿਦੇਸ਼ੋਂ ਕਾਲਾ ਧਨ, ਕਦੇ ਨੋਟ ਬੰਦੀ ਨਾਲ ਕਾਲਾ ਧਨ ਕੱਢਣ ਅਤੇ ਕਦੇ GST ਨਾਲ ਰਾਜਾਂ ਨੂੰ ਪੈਣ ਵਾਲਾ ਘਾਟਾ ਪੂਰਨ ਦੇ ਗੱਪਾਂ ਵਰਗੇ ਬਹੁਤ ਵਾਅਦੇ ਕਰ ਅਤੇ ਮੁਕਰ ਚੁੱਕੀ ਹੈ। ਜੇ ਸਰਕਾਰ ਸਰਮੁੱਚ ਸੁਹਿਰਦ ਹੈ ਅਤੇ ਕਿਸਾਨਾਂ ਦੇ ਖਦਸ਼ੇ ਖਤਮ ਕਰਨਾ ਚਾਹੁੰਦੀ ਹੈ ਤਾਂ ਫਿਰ ਉਹ ਫਸਲਾਂ ਦੇ ਘੱਟੋ-ਘੱਟ ਸਮਰਥਨ ਮੁੱਲ ਨੂੰ ਕੀਮਤ ਸੂਚਕ ਅੰਕ ਨਾਲ ਜੋੜ ਦੇਵੇ, ਘੱਟੋ-ਘੱਟ ਸਮਰਥਨ ਮੁੱਲ ਹਰ ਹਾਲਤ ਵਿਚ ਫਸਲ ਚੁੱਕਣ ਦਾ ਨਵਾਂ ਚੌਥਾ ਕਾਨੂੰਨ ਪਾਸ ਕਰ ਦੇਵੇ।

**ਕੀ ਸਰਕਾਰ ਹੁਣੇ ਸਮਰਥਨ ਮੁੱਲ ਖਤਮ ਕਰ ਦੇਵੇਗੀ?**

ਮੌਜੂਦਾ ਸਥਿਤੀਆਂ ਵਿਚ ਲਗਦਾ ਹੈ ਕਿ ਸਰਕਾਰ ਆਪਣੇ ਰਾਜਸੀ ਜਮ੍ਹਾਂ ਜੋੜ ਦੇਖੇਗੀ ਅਤੇ ਆਉਂਦੀਆਂ ਵਿਧਾਨ ਸਭਾ ਚੋਣਾਂ ਤਕ ਇਸ ਨੂੰ ਟਾਲੇਗੀ। ਪਰ ਸਰਕਾਰ ਆਪਣੀਆਂ ਲਿੱਚ-ਗੜਿੱਚੀਆਂ ਜਾਰੀ ਰੱਖੇਗੀ। ਮਿਸਾਲ ਵਜੋਂ ਸਰਕਾਰ ਸਮਰਥਨ ਮੁੱਲ ਤਾਂ ਐਲਾਨ ਦੇਵੇਗੀ ਪਰ ਉਸ ਦੀ ਖਰੀਦ ਲਈ ਪੈਸਾ ਜਾਰੀ ਨਹੀਂ ਕਰੇਗੀ ਜਾਂ ਘੱਟ ਪੈਸਾ ਜਾਰੀ ਕਰੇਗੀ ਜਾਂ ਦੇਰ ਨਾਲ ਪੈਸਾ ਜਾਰੀ ਕਰੇਗੀ। ਇੰਞ ਹੀ ਉਹ ਕਦੇ ਸਿੱਲ ਜ਼ਿਆਦਾ ਹੋਣ, ਕਦੇ ਦਾਣਾ ਛੋਟਾ ਹੋਣ, ਕਦੇ ਦਾਣੇ ‘ਤੇ ਦਾਗ ਹੋਣ ਦੇ ਬਹਾਨਿਆ ਨਾਲ ਘੱਟ ਮੁੱਲ ‘ਤੇ ਖਰੀਦੇਗੀ। ਯਾਨੀ ਸਰਕਾਰੀ ਬੱਕਰੀ ਕੁਝ ਦੁੱਧ ਤਾਂ ਦੇਵੇਗੀ ਪਰ ਮੀਂਗਣਾ ਘੋਲੀ ਜਾਵੇਗੀ। ਹੋਰ ਨਹੀਂ ਤਾਂ ਬਾਰਦਾਨਾ ਨਾ ਹੋਣ ਦਾ ਬਾਹਾਨਾਂ ਹੀ ਲਗਾ ਦੇਵੇਗੀ।

**ਇਹਨਾਂ ਲਿੱਚ- ਗੜਿੱਚੀਆਂ ਦਾ ਸਰਕਾਰ ਨੂੰ ਕੀ ਫਾਇਦਾ ਹੋਵੇਗਾ?**

ਅਸਲ ਵਿਚ ਤਾਂ ਕਿਸਾਨ ਹਮੇਸ਼ਾ ਹੀ ਪੈਸੇ ਵੱਲੋਂ ਥੁੜਿਆ ਹੁੰਦਾ ਹੈ ਅਤੇ ਬਹੁਤੇ ਵਾਰੀ ਸਿਰ ਲਏ ਕਰਜ਼ੇ ਉਪਰ ਵਿਆਜ਼ ਪੈ ਰਿਹਾ ਹੁੰਦਾ ਹੈ ਅਤੇ ਉਸ ਨੇ ਆਪਣੇ ਬਹੁਤ ਸਾਰੇ ਨਿੱਜੀ ਕੰਮ ਜਿਵੇਂ ਬੱਚਿਆ ਦੇ ਵਿਆਹ ਫਸਲ ਆਉਣ ਤਕ ਅੱਗੇ ਪਾਏ

ਹੁੰਦੇ ਹਨ। ਉਹ ਸਰਕਾਰੀ ਚਾਲਾਂ ਤੋਂ ਅੱਕ ਕੇ ਘੱਟ ਮੁੱਲ ‘ਤੇ ਵੀ ਤੁਰੰਤ ਫਸਲ ਵੇਚਣ ਲਈ ਮਜ਼ਬੂਰ ਹੁੰਦਾ ਹੈ। ਸਰਕਾਰ ਉਸ ਨੂੰ ਇਸੇ ਲਈ ਮਜ਼ਬੂਰ ਕਰਨਾ ਚਾਹੁੰਦੀ ਹੈ।

**ਇਹ ਤਾਂ ਮੌਜੂਦਾ ਪ੍ਰਬੰਧ ਵਿਚ ਵੀ ਕੀਤਾ ਜਾ ਸਕਦਾ ਸੀ?**

ਨਹੀਂ, ਇਹ ਮੌਜੂਦਾ ਪ੍ਰਬੰਧ ਵਿਚ ਸੰਭਵ ਨਹੀਂ ਸੀ। ਕਿਉਂਕਿ ਕੋਈ ਵੀ ਖਰੀਦਾਦਾਰ ਜਾਂ ਵਪਾਰੀ ਮੰਡੀ ਤੋਂ ਬਾਹਰ ਖਰੀਦ ਨਹੀਂ ਕਰ ਸਕਦਾ ਸੀ ਅਤੇ ਇਸ ਲਈ ਵੀ ਲਾਈਸੰਸ ਲੈਣਾ ਪੈਂਦਾ ਸੀ। ਉਸ ਤੋਂ ਵੀ ਅੱਗੇ ਖਰੀਦੇ ਮਾਲ ਦੀ ਸਰਕਾਰ ਨੂੰ ਜਾਣਕਾਰੀ ਤੋਂ ਬਗੈਰ ਜਖੀਰੇਬਾਜ਼ੀ ਨਹੀਂ ਕੀਤੀ ਜਾ ਸਕਦੀ ਸੀ। ਇਉਂ ਕਿਸਾਨ ਤੋਂ ਬਹੁਤ ਸਸਤੇ ਭਾਅ ਖਰੀਦ ਕੇ ਖਪਤਕਾਰ ਨੂੰ ਮਹਿੰਗੇ ਭਾਅ ਵੇਚ ਕੇ ਮੁਨਾਫਾ ਕਮਾਉਣ ‘ਤੇ ਕਾਬੂ ਰਹਿੰਦਾ ਸੀ। ਨਵੇਂ ਪ੍ਰਬੰਧ ਵਿਚ ਤਾਂ ਕੋਈ ਵੀ ਵੱਡੇ ਅਨਾਜ਼ ਦੇ ਵਪਾਰੀਆਂ ਦਾ ਏਜੰਟ ਕਿਸੇ ਕਿਸਾਨ ਨੂੰ ਭੁਚਲਾ-ਫੁਸਲਾ ਕੇ ਸਿਰਫ ਪੈਨ ਕਾਰਡ ‘ਤੇ ਖਰੀਦ ਕਰ ਸਕਦਾ ਹੈ।

**ਪਰ ਇਸ ਦਾ ਫਾਇਦਾ ਤਾਂ ਕਿਸਾਨ ਵੀ ਲੈ ਸਕਦਾ ਹੈ, ਉਹ ਆਪਣੀ ਫਸਲ ਜਿੱਥੇ ਮਰਜੀ, ਜਦੋਂ ਮਰਜੀ ਵੱਧ ਭਾਅ 'ਤੇ ਵੇਚ ਸਕਦਾ ਹੈ?**

ਅਸਲ ਵਿਚ ਤਾਂ ਇਹ ਕਿਸਾਨ ਨੂੰ ਚੰਨ 'ਤੇ ਪਲਾਟ ਕੱਟ ਕੇ ਦੇਣ ਵਰਗਾ ਹੀ ਭੁਲਾਂਦਰਾ ਦਿੱਤਾ ਜਾ ਰਿਹਾ ਹੈ। ਪਹਿਲੀ ਗੱਲ ਕਿਸਾਨ ਕੋਲ ਐਨੇ ਸਾਧਨ ਅਤੇ ਮੁਹਾਰਤ ਹੀ ਨਹੀਂ ਹੁੰਦੀ ਕਿ ਉਹ ਦੂਰ ਜਾ ਕੇ ਫਸਲ ਵੇਚ ਸਕੇ। ਉਸ ਨੂੰ ਤਾਂ ਆਪਣੀ ਮੰਡੀ ਵਿਚ ਵੀ ਫਸਲ ਲੈ ਕੇ ਜਾਣੀ ਮੁਸ਼ਕਲ ਲਗਦੀ ਹੈ। ਦੂਜਾ ਕਿਸਾਨ ਕੋਲ ਇਹ ਸਮਰੱਥਾ ਹੀ ਨਹੀਂ ਹੁੰਦੀ ਕਿ ਉਹ ਲੰਮਾ ਸਮਾਂ ਫਸਲ ਘਰ ਰੱਖ ਸਕੇ। ਮੰਨ ਲਵੋ ਕਿਸਾਨ ਨੂੰ ਇਹ ਪਤਾ ਵੀ ਲੱਗ ਜਾਂਦਾ ਹੈ ਕਿ ਬੰਗਲੌਰ ਟਮਾਟਰ ਮਹਿੰਗੇ ਵਿਕ ਰਹੇ ਹਨ ਪਰ ਉਹ ਆਪਣੇ ਚਾਲੀ-ਪੰਜਾਹ ਕਿਲੋ ਟਮਾਟਰ ਨਾ ਬੰਗਲੌਰ ਭੇਜ ਸਕਦਾ ਹੈ ਅਤੇ ਨਾ ਖਰਾਬ ਹੋਣ ਤੋਂ ਬਚਾ ਸਕਦਾ ਹੈ। ਇਸ ਲਈ ਵੱਡੇ ਵਪਾਰੀ ਜਾਂ ਕੰਪਨੀਆਂ ਹੀ ਅੱਗੇ ਆਉਣਗੀਆ ਪਰ ਉਹਨਾਂ ਦਾ ਮੰਤਵ ਕਿਸਾਨ ਨੂੰ ਰਾਹਤ ਦੇਣਾ ਨਹੀਂ ਸਗੋਂ ਮੁਨਾਫਾ ਕਮਾਉਣਾ ਹੋਵੇਗਾ। ਇਹ ਕਾਨੂੰਨ ਤਾਂ ਕਿਸਾਨਾਂ ਦੀ ਆੜ ਵਿਚ ਉਹਨਾਂ ਨੂੰ ਸੌਖਾ ਰਾਹ ਦੇ ਰਹੇ ਹਨ।

**ਕੁਝ ਵਿਦਵਾਨ ਇਹ ਵੀ ਸੋਚਦੇ ਹਨ ਕਿ ਕਿਸਾਨੀ ਨੇ ਆਖਰ ਮਰਨਾ ਹੀ ਹੈ। ਇਸ 'ਤੇ ਬਹੁਤਾ ਰੋਣ-ਕੁਰਲਾਉਣ ਦਾ ਕੀ ਫਾਇਦਾ?**

ਬਿਨਾਂ ਸ਼ੱਕ ਦੁਨੀਆਂ ਭਰ ਵਿਚ ਮਨੁੱਖੀ ਸਮਾਜ ਦੀ ਵਿਕਾਸ ਦਿਸ਼ਾ ਇਹੋ ਰਹੀ ਹੈ ਕਿ ਮਸ਼ੀਨੀਕਰਨ ਆਉਣ ਨਾਲ ਉਦਯੋਗੀਕਰਨ ਵੱਧਦਾ ਹੈ ਅਤੇ ਸ਼ਹਿਰੀਕਰਨ ਹੋਣ ਨਾਲ ਸੇਵਾਵਾਂ ਦਾ ਖੇਤਰ ਵੀ ਫੈਲ ਜਾਂਦਾ ਹੈ। ਹੌਲੀ-ਹੌਲੀ ਖੇਤੀ ਉਤੇ ਲੋਕਾਂ ਦੀ ਨਿਰਭਰਤਾ ਘਟਦੀ ਜਾਂਦੀ ਹੈ ਅਤੇ ਉਸ ਦਾ GDP ਵਿਚ ਹਿੱਸਾ ਵੀ ਥੋੜਾ ਰਹਿ ਜਾਂਦਾ ਹੈ ਪਰ ਪੰਜਾਬ ਵਿਚ ਨਾ ਤਾਂ ਵੱਡੀ ਪੱਧਰ 'ਤੇ ਉਦਯੋਗ ਲੱਗੇ ਕਿ ਜਿੱਥੇ ਖੇਤੀ ਤੋਂ ਵੇਹਲੀ ਹੋਈ ਜਾਂ ਹੋਣ ਵਾਲੀ ਜਨਤਾ ਜਾ ਲੱਗੇ। ਦੂਜੇ ਪਾਸੇ ਸੇਵਾਵਾਂ ਦਾ ਖੇਤਰ ਵੀ ਬਹੁਤਾ ਨਹੀਂ ਫੈਲਿਆ। ਭਵਿੱਖ ਵਿਚ ਵੀ ਉਦਯੋਗਾਂ ਵਿਚ ਆਟੋਮੇਸ਼ਨ ਹੋਣ ਨਾਲ ਅਤੇ ਸੇਵਾ ਖੇਤਰ ਵਿਚ ਸਰਕਾਰੀ ਖੇਤਰ ਸੁੰਘੜਨ ਨਾਲ ਅਤੇ ਡਿਜੀਟਲਾਈਜਸ਼ਨ ਨਾਲ ਬੇਰੁਜ਼ਗਾਰੀ ਵਧਣ ਦੀ ਸੰਭਾਵਨਾ ਹੈ। ਪੱਛਮ ਵਿੱਚ ਤਾਂ ਖੇਤੀ ਤੋਂ ਵਿਹਲੇ ਹੋਏ ਲੋਕ ਉਦਯੋਗਾਂ ਨੇ ਸਾਂਭ ਲਏ ਪਰ ਭਾਰਤ ਖਾਸਕਰ ਪੰਜਾਬ ਵਿਚ ਖੇਤੀ ਮਰ ਜਾਣ ਨਾਲ ਪੰਜਾਬ ਹੀ ਮਰ ਜਾਵੇਗਾ। ਬਗੈਰ ਕਿਸੇ ਯੋਜਨਾਬੰਦੀ ਦੇ ਕਿਸਾਨ ਨੂੰ ਖੇਤੀ ਚੋਂ

ਬਾਹਰ ਕਰਨਾ, ਕਿਸਾਨੀ ਨਾਲ ਧਰੋਹ ਕਮਾਉਣ ਵਾਲੀ ਗੱਲ ਹੈ। ਇਸ ਸਮੇਂ ਕਿਸਾਨ ਆਪਣੀ ਹੋਂਦ ਦੀ ਲੜਾਈ ਲੜ ਰਿਹਾ ਹੈ। ਨਹਿਰ ਵਿੱਚ ਡੁੱਬ ਰਹੇ ਵਿਅਕਤੀ ਨੂੰ ਪਤਾ ਹੁੰਦਾ ਹੈ ਕਿ ਉਸ ਦੀ ਜਾਨ ਕਿਸੇ ਠੋਸ ਝਾੜ-ਬੂਟ ਨੂੰ ਹੱਥ ਪੈਣ ਨਾਲ ਜਾਂ ਕਿਸੇ ਦੇ ਹੱਥ ਫੜਨ ਨਾਲ ਹੀ ਬਚੇਗੀ ਪਰ ਜਦੋਂ ਤਕ  ਹੱਥ ਨਹੀਂ ਪੈਂਦਾ ਹਰ ਸਾਹ ਲੈਣ ਦੀ ਕੋਸ਼ਿਸ਼ ਕਰਦਾ ਹੈ। ਉਸ ਦੀ ਇਸ ਹੋਂਦ ਬਚਾਉਣ ਲਈ ਸਾਹ ਲੈਣ ਦੀ ਕੋਸ਼ਿਸ ਨੂੰ ਰੋਣ ਕੁਰਲਾਓਣਾ ਕਹਿਣਾ ਸ਼ੋਭਾ ਨਹੀਂ ਦਿੰਦਾ ਤੇ ਡੁੱਬਦੇ ਨੂੰ ਬਚਾਉਣ ਦੀ ਥਾਂ ਇਹ ਪੁੱਛਣਾ ਤਾਂ ਹੋਰ ਵੀ ਮਾੜਾ ਹੈ ਕਿ ਆਖਿਰ ਤੂੰ ਡੁੱਬਿਆ ਕਿਉਂ।

**ਹੁਣ ਤਕ MSP ਹੋਣ ਦੇ ਬਾਵਜੂਦ ਕਿਸਾਨ ਕਰਜੇ ਥੱਲੇ ਵੀ ਹੈ ਅਤੇ ਖੁਦਕੁਸ਼ੀਆਂ ਵੀ ਕਰ ਰਿਹਾ ਹੈ। ਸੋ ਮੌਜੂਦਾ ਮਾਡਲ ਕਿਹੜਾ ਬਹੁਤਾ ਚੰਗਾ ਹੈ? ਕੀ ਕਿਸਾਨ ਹੁਣ ਯਥਾ ਸਥਿਤੀ ਲਈ ਨਹੀ ਲੜ ਰਿਹਾ ?**

ਪਹਿਲੀ ਗੱਲ ਕਿ ਬਿਨਾ ਸ਼ੱਕ ਇਸ ਸਮੇਂ ਕਿਸਾਨ ਯਥਾ ਸਥਿਤੀ ਲਈ ਹੀ ਲੜ ਰਿਹਾ ਹੈ। ਇਸ ਯਥਾ ਸਥਿਤੀ ਵਿਚ ਵੀ ਉਸ ਨੂੰ ਸਾਹ ਔਖਾ ਆਉਂਦਾ ਹੈ। ਪਰ ਨਵੀਂ ਸਥਿਤੀ ਤਾਂ ਗਲ ਘੁੱਟਣ ਵਾਲੀ ਹੈ। ਇਸ ਕਾਰਨ ਉਹ ਯਥਾ ਸਥਿਤੀ ਲਈ ਲੜ ਰਿਹਾ ਹੈ।

ਬਿਨਾਂ ਸ਼ੱਕ ਵਾਤਾਵਰਨ ਨੂੰ ਬਚਾਉਣ ਲਈ ਜੈਵ ਵਿਭਿੰਨਤਾ ਵਧਾਉਣ ਲਈ ਅਤੇ ਖੇਤੀ ਨੂੰ ਲਾਹੇਵੰਦਾ ਬਣਾਉਣ ਲਈ ਨਵੇਂ ਮਾਡਲ ਦੀ ਜ਼ਰੂਰਤ ਸੀ। ਪਰ ਉਸ ਦਾ ਇਸ ਮੌਜੂਦਾ ਬਦਲ ਤਾਂ ਉਸ ਦੀ ਸਥਿਤੀ ਨੂੰ ਬਦ ਤੋਂ ਬਦਤਰ ਕਰਨ ਵਾਲਾ ਹੈ। ਇਸ ਸਥਿਤੀ ਵਿਚ ਉਸ ਕੋਲ ਹੋਰ ਕੋਈ ਚਾਰਾ ਨਹੀਂ ਕਿ ਉਹ ਯਥਾ ਸਥਿਤੀ ਲਈ ਲੜੇ।

**ਪਰ ਪ੍ਰਸਿੱਧ ਅਰਥਸ਼ਾਸ਼ਤਰੀ ਸਰਦਾਰਾ ਸਿੰਘ ਜੌਹਲ ਤਾਂ ਇਹਨਾਂ ਨਵੇਂ ਕਾਨੂੰਨਾ ਦੇ ਹੱਕ ਵਿਚ ਹਨ।**

ਸਰਦਾਰਾ ਸਿੰਘ ਜੌਹਲ ਇਹਨਾ ਨਵੇਂ ਕਾਨੂੰਨਾ ਦੇ ਪੱਖ ਵਿਚ ਹਨ ਅਤੇ ਇਸੇ ਕਰਕੇ ਸ਼ੋਸ਼ਲ ਮੀਡੀਆ 'ਤੇ ਉਹਨਾਂ ਨੂੰ ਟੁੱਕੜਬੋਚ, ਜਿਹੇ ਹੋਰ ਵਿਸ਼ੇਸ਼ਣਾ ਨਾਲ ਨਿਵਾਜਿਆ ਜਾ ਰਿਹਾ ਹੈ। ਮੇਰੀ ਰਾਇ ਅਨੁਸਾਰ ਸਰਦਾਰਾ ਸਿੰਘ ਜੌਹਲ ਕਿਸਾਨੀ ਪਿਛੋਕੜ ਦੇ, ਖੇਤੀ ਅਰਥਚਾਰੇ ਦੇ ਵਿਚ ਟਰੇਂਡ, ਲੰਮਾ ਤਜ਼ਰਬਾ ਰੱਖਣ ਵਾਲੇ ਅਤੇ ਸਰਕਾਰੀ ਨੀਤੀਆਂ ਤੋਂ ਜਾਣੂ ਬਜ਼ੁਰਗ ਵਿਅਕਤੀ ਹਨ ਜਿਨ੍ਹਾਂ ਨੇ ਕਈ ਵਾਰ ਕਿਸਾਨਾ ਦੇ ਹਿੱਤ ਦੀ ਗੱਲ ਵੀ ਕੀਤੀ ਹੈ। ਪਰ ਇੱਕ ਦੋ ਗੱਲਾਂ ਸਪੱਸ਼ਟ ਹੋਣੀਆਂ ਚਾਹੀਦੀਆ ਹਨ ਕਿ

ਟੁੱਕੜਬੋਚ ਜਾਂ ਦਲਾਲ ਸ਼ਬਦ ਉਹਨਾਂ ਲਈ ਢੁੱਕਵਾਂ ਨਹੀਂ ਪਰ ਉਹਨਾਂ ਦੀ ਸੋਚ ਅੱਜ ਦੇ ਸੰਦਰਭ ਵਿਚ ਬਹੁਗਿਣਤੀ ਕਿਸਾਨੀ ਦੇ ਹਿੱਤ ਵਿਚ ਨਹੀਂ ਹੈ। ਇਸ ਦਾ ਇੱਕ ਕਾਰਨ ਤਾਂ ਉਹਨਾਂ ਦਾ ਵਰਲਡ ਬੈਂਕ ਅਤੇ ਭਾਰਤ ਸਰਕਾਰ ਦੀਆਂ ਉਹਨਾਂ ਏਜੰਸੀਆਂ ਦੇ ਨੌਕਰ ਰਹਿਣਾ ਹੈ, ਜਿਹੜੀਆਂ ਵੱਡੇ ਕਾਰਪੋਰੇਟਾਂ ਦੇ ਹਿੱਤਾ ਦੀ ਰਖਵਾਲੀ ਕਰਦੀਆਂ ਹਨ। ਉਹਨਾਂ ਦੇ ਵਿਚਾਰ ਸੰਸਥਾਵਾਂ ਦੀਆਂ ਨੀਤੀਆਂ ਅਨੁਸਾਰ ਢਲੇ ਹੋਏ ਹਨ। ਕਿਸਾਨੀ ਪਿਛੋਕੜ ਅਤੇ ਖੇਤੀ ਅਰਥਚਾਰੇ ਨਾਲ ਸਬੰਧ ਰੱਖਦੇ ਹੋਣ ਕਾਰਨ ਉਹ ਕਾਰਪੋਰੇਟੀ ਹਿੱਤਾਂ ਨੂੰ ਕਿਸਾਨੀ ਭਾਸ਼ਾ ਵਿਚ ਕਿਸਾਨ ਹਿੱਤੀ ਦੱਸ ਸਕਦੇ ਹਨ। ਉਹਨਾਂ ਦੇ ਮਨ ਵਿੱਚ ਖੇਤੀ ਦਾ ਅਮਰੀਕਾ ਮਾਡਲ ਵਸਿਆ ਹੋਇਆ ਹੈ। ਇਸੇ ਕਾਰਨ ਉਹ ਕਦੇ ਫਾਰਮ ਖੇਤ ਵੱਡਾ ਕਰਨ ਦੀ ਗੱਲ ਕਰਦੇ ਹਨ ਅਤੇ ਕਦੇ ਸਬਸਿਡੀਆ ਖਤਮ ਕਰਨ ਦੀ ਵਕਾਲਤ ਕਰਦੇ ਹਨ। ਬਹੁ ਕੌਮੀ ਕਾਰਪੋਰੇਸ਼ਨਾਂ ਜਦੋਂ ਖੇਤੀ ਦੇ ਧੰਦੇ ਵਿਚ ਆਉਂਦੀਆਂ ਹਨ ਤਾਂ ਉਹਨਾਂ ਨੂੰ ਚੰਗੀਆਂ ਲਗਦੀਆ ਹਨ। ਲੰਮਾ ਸਮਾਂ ਖੇਤੀ ਅਰਥਚਾਰੇ ਨਾਲ ਜੁੜੇ ਹੋਣ ਕਰਕੇ ਉਹਨਾਂ ਕੋਲ ਅੰਕੜੇ ਅਤੇ

ਵਿਆਖਿਆਵਾਂ ਤਾਂ ਬਹੁਤ ਹਨ ਪਰ ਪੰਜਾਬ ਦੀ ਜਮੀਨੀ ਹਕੀਕਤ ਨਾਲ ਮੇਲ ਖਾਂਦਾ ਕੋਈ ਬਦਲਵਾਂ ਪ੍ਰਬੰਧ ਨਹੀਂ ਹੈ।

**ਇੱਕ ਹੋਰ ਗੱਲ, ਕਿਸਾਨਾਂ ਦੇ ਮਨ 'ਚ ਤਾਂ ਇਹ ਵੀ ਖਦਸ਼ਾ ਕਿ ਜ਼ਮੀਨਾਂ ਦੀ ਮਾਲਕੀ ਸਾਡੇ ਹੱਥੋਂ ਚਲੀ ਜਾਵੇਗੀ ?**

ਕਿਸਾਨ ਆਗੂ ਆਪਣੇ ਭਾਸ਼ਨਾਂ ਵਿਚ ਦੋ ਗੱਲਾਂ ਅਕਸਰ ਆਖਦੇ ਹਨ ਕਿ ਕੇਂਦਰ ਕਿਸਾਨਾਂ ਨੂੰ ਘਸਿਆਰੇ ਬਣਾਉਣ ਤੇ ਤੁਲਿਆ ਹੋਇਆ ਹੈ ਅਤੇ ਇਹ ਵੀ ਆਖਦੇ ਹਨ ਕਿ ਕਿਸਾਨ ਆਪਣੇ ਹੀ ਖੇਤਾਂ ਵਿੱਚ ਮਜ਼ਦੂਰੀ ਕਰਨ ਜਾਇਆ ਕਰਨਗੇ। ਇਹ ਦੋਨੇ ਗੱਲਾਂ ਅੰਸ਼ਕ ਤੌਰ 'ਤੇ ਮੁਹਾਵਰੇ ਵਜੋਂ ਠੀਕ ਹਨ। ਪਰ ਨੇੜ ਭਵਿੱਖ ਵਿਚ ਅਜਿਹਾ ਨਹੀਂ ਹੋਵੇਗਾ ਪਰ ਕੁਝ ਸਮੇਂ ਬਾਅਦ ਅਜਿਹਾ ਹੋਣ ਦੀ ਸੰਭਾਵਨਾ ਹੈ। ਜਦੋਂ ਕਿਸਾਨ ਦੀ ਆਮਦਨ ਘੱਟ ਜਾਵੇਗੀ, ਜਮੀਨਾ ਦੇ ਠੇਕੇ ਵੀ ਘੱਟ ਜਾਣਗੇ ਤਾਂ ਸਭ ਤੋਂ ਪਹਿਲਾਂ ਆਪ ਖੇਤੀ ਨਾ ਕਰਨ ਵਾਲੇ ਜਮੀਨ ਵੇਚਣ ਦੀ ਸੋਚਣਗੇ। ਘੱਟ ਜ਼ਮੀਨ ਵਾਲਿਆ ਦਾ ਜਦ ਵੱਟਤ ਨਾਲੋਂ ਖਰਚਾ ਵੱਧ ਗਿਆ ਤਾਂ ਉਹ ਕਰਜੇ ਦੀ ਮਜ਼ਬੂਰੀ ਕਾਰਨ ਜਮੀਨ ਵੇਚਣਗੇ ਅਤੇ ਇਸ ਤੋਂ ਇਲਾਵਾ ਥੋੜ੍ਹੀ ਜਾਂ ਬਹੁਤੀ ਜਿੰਨੀ ਕੁ ਨਵੀਂ ਪੀੜ੍ਹੀ

ਵਿਦੇਸ਼ਾਂ ਜਾਂ ਦੇਸ਼ ਅੰਦਰ ਵੱਡੇ ਸ਼ਹਿਰਾਂ ਵਿਚ ਨੌਕਰੀ ਕਰਨਗੇ ਤਾਂ ਉਹ ਜ਼ਮੀਨ ਵੇਚਣਗੇ। ਇਹ ਸਧਾਰਨ ਪ੍ਰਕਿਰਿਆ ਸੀ। ਪਰ ਮੌਜੂਦਾ ਕਾਨੂੰਨ ਇਸ ਵਿਚ ਤੇਜੀ ਲੈ ਆਉਣਗੇ। ਇਸ ਤੋਂ ਇਲਾਵਾ ਵੱਡੀਆਂ ਕੰਪਨੀਆਂ ਆਪ ਖੇਤੀ ਕਰਨ ਲਈ ਜ਼ਮੀਨ ਠੇਕੇ ਤੇ ਲੈਣਗੀਆਂ ਤਾਂ ਬਿਨਾਂ ਸ਼ੱਕ ਠੇਕੇ ਸਮੇਂ ਉਹ ਕਿਸਾਨ ਨੂੰ ਜਮੀਨ ਵਿਚ ਵੜਨ ਨਹੀਂ ਦੇਣਗੀਆਂ ਅਤੇ ਜੇ ਉਹ ਕਿਸਾਨ ਤੋਂ ਠੇਕੇ ਤੇ ਖੇਤੀ ਕਰਵਾਉਣਗੀਆਂ ਤਾਂ ਕਿਹੜੀ ਫਸਲ ਬੀਜਣੀ, ਕਿੰਨੀ ਬੀਜਣੀ ਹੈ, ਕਿਵੇਂ ਬੀਜਣੀ ਹੈ, ਕਿਵੇਂ ਪਾਲਣੀ ਹੈ, ਬਾਰੇ ਵੀ ਕੰਪਨੀ ਦੇ ਠੇਕੇ ਅਧੀਨ ਕੀਤੇ ਆਦੇਸ਼ਾਂ ਦੇ ਪਾਬੰਦ ਹੋਣਗੇ। ਇਹ ਪ੍ਰਬੰਧ ਭਾਵੇਂ ਕਿਸੇ ਕਿਸੇ ਥਾਂ ਲਾਹੇਵੰਦਾ ਵੀ ਹੋਵੇ ਪਰ ਇਹ ਕਿਸਾਨ ਨੂੰ ਖੇਤਾਂ ਦੇ ਬਾਦਸ਼ਾਹ ਤੋਂ ਨੌਕਰ ਬਣਾ ਦੇਵੇਗਾ। ਸੋ ਪੰਜਾਬ ਦੇ ਕਿਸਾਨ ਲਈ ਜਮੀਨ ਤੋਂ ਟੁੱਟਣਾ ਕੇਵਲ ਆਰਥਿਕ ਘਾਟੇ ਦਾ ਮਸਲਾ ਨਹੀਂ ਸਗੋਂ ਇਹ ਉਸ ਦੇ ਸਭਿਆਚਾਰ ਹੋਂਦ ਵਿਧੀ ਅਤੇ ਗੌਰਵ ਦਾ ਵੀ ਮਸਲਾ ਹੈ। ਸਭ ਤੋ  ਦੁਖਦ ਸਥਿਤੀ ਇਹ ਹੈ ਕਿ ਇਸ ਗੱਲ ਦੀ ਵੀ ਸੰਭਾਵਨਾ ਹੈ ਕਿ ਕਿਸਾਨ ਨੂੰ ਉਸ ਦੇ ਆਪਣੇ ਖੇਤ ਵਿਚ ਵੀ ਕੰਪਨੀ ਕੰਮ ਨਾ ਦੇਵੇ ਕਿਉਂਕਿ ਜੇ ਉਸ ਨੂੰ ਜਿੱਥੋਂ ਕਿਤੋਂ ਵੀ ਸਸਤੀ ਲੇਬਰ ਮਿਲੇਗੀ ਕੰਪਨੀ ਉਸ ਨੂੰ ਪਹਿਲ

ਦੇਵੇਗੀ। ਵੈਸੇ ਵੀ ਵੱਡੀਆਂ ਮਸ਼ੀਨਾਂ ਨੇ ਕੰਮ ਖਤਮ ਕਰ ਦੇਣਾ ਹੈ। ਇਸ ਨਾਲ ਕਿਸਾਨ ਬੇਰੁਜ਼ਗਾਰ ਨਹੀਂ ਗੈਰ ਪ੍ਰਸੰਗਿਕ ਹੋਵੇਗਾ।

**ਕੰਟਰੈਕਟ ਫਾਰਮਿਗ ਦਾ ਤੁਸੀਂ ਤਾਂ ਬੜਾਂ ਮਾੜਾ ਚਿਤਰ ਖਿੱਚ ਰਹੇ ਹੋ। ਪਰ ਕਾਨੂੰਨਾ ਦੇ ਪੱਖੀਆਂ ਅਨੁਸਾਰ ਤਾਂ ਇਹ ਬੜਾ ਲਾਹੇਵੰਦਾ ਹੋਵੇਗਾ।**

ਇਹ ਕੰਟਰੈਕਟ ਫਾਰਮਿੰਗ ਕਈ ਦੇਸ਼ਾਂ, ਭਾਰਤ ਦੇ ਕਈ ਰਾਜਾਂ ਅਤੇ ਅੰਸ਼ਕ ਰੂਪ ਵਿਚ ਪੰਜਾਬ ਵਿਚ ਪਹਿਲਾਂ ਵੀ ਚੱਲ ਰਹੀ ਹੈ। ਪਰ ਇਸ ਦੇ ਸਿੱਟੇ ਕੋਈ ਬਹੁਤੇ ਵਧੀਆ ਨਹੀਂ ਹਨ। ਕਨੇਡਾ ਵਿਚ ਬੈਰੀ ਦੀ ਖੇਤੀ ਕਰਨ ਵਾਲੇ ਕਿਸਾਨਾਂ ਦੇ ਦੱਸਣ ਅਨੁਸਾਰ ਉਥੇ ਵੀ ਪਹਿਲਾਂ ਕੰਨਟਰੈਕਟ ਵਿਚ ਹੀ ਕੰਪਨੀਆਂ ਘੱਟ ਭਾਅ ਦਿੰਦੀਆਂ ਹਨ। ਕਿਸਾਨ ਕੋਲ ਬਹੁਤੀ ਮੁੱਲ ਭਾਅ(ਬਾਰਗੇਨਿੰਗ)ਕਰਨ ਦੀ ਸਮਰੱਥਾ ਨਹੀਂ ਹੁੰਦੀ। ਇਸ ਤੋਂ ਵੀ ਅੱਗੇ ਉਹ ਦੂਜੇ ਦੇਸ਼ਾਂ, ਜਿੱਥੇ ਜਮੀਨਾਂ ਅਤੇ ਮਜਦੂਰੀ  ਜਿਵੇਂ ਮੈਕਸੀਕੋ ਤੋਂ ਬੈਰੀ ਖਰੀਦਣ ਦੇ ਡਰਾਵੇ ਦਿੰਦੀਆਂ ਹਨ। ਜੇ ਓਹ ਕੰਟਰੈਕਟ ਨਾ ਕਰਨ ਤਾਂ ਆਈ ਹੋਈ ਫਸਲ ਬੈਰੀ ਦਾ ਕੀ ਕਰਨਗੇ। ਮਜ਼ਬੂਰੀ ਵਿਚ ਉਹਨਾਂ ਨੂੰ ਹੱਥ ਵਢਾਉਣੇ ਪੈਂਦੇ ਹਨ। ਇੰਝ ਹੀ ਫਸਲ ਚੁੱਕਣ ਤੋਂ ਬਾਅਦ ਵੀ ਮਿਆਰ ਦੇ  ਨਾਮ

‘ਤੇ ਕੱਟ ਲਗਾਏ ਜਾਂਦੇ ਹਨ। ਪੰਜਾਬ ਵਿਚ ਵੀ ਆਲੂ ਉਤਪਾਦਕ ਅਤੇ ਟਮਾਟਰ ਉਤਪਾਦਕ ਇਹ ਹੋਣੀ ਭੁਗਤ ਚੁਕੇ ਹਨ। ਖੁਦ ਅਸੀਂ ਸਿਟਰੈਸ ਕੰਪਨੀ ਨਾਲ ਕਿਨੂੰਆਂ ਦਾ ਬਾਗ ਲਗਾਓਣ ਦਾ ਠੇਕਾ ਕਰਕੇ ਵੱਡਾ ਘਾਟਾ ਸਹਿ ਚੁੱਕੇ ਹਾਂ। ਸੋ ਕੰਟਰੈਕਟ ਫਾਰਮਿੰਗ ਪਹਿਲੀ ਪੱਧਰ ਤੇ ਸਬਜਬਾਗ ਹੈ, ਦੂਜੀ ਪੱਧਰ ਤੇ ਤਕੜੇ ਦਾ ਸੱਤੀਂ ਵੀਹੀਂ ਸੌ ਹੈ ਅਤੇ ਤੀਜੀ ਪੱਧਰ ਤੇ ਤੁਹਾਡੀ ਕਾਨੂੰਨੀ ਪੱਧਰ ਤੇ ਬਾਂਹ ਮਰੋੜਨ ਦੀ ਚਾਲ ਹੈ। ਸਮਝੌਤੇ ਹਮੇਸ਼ਾ ਬਰਾਬਰ ਦੀਆਂ ਧਿਰਾਂ ਵਿਚ, ਦੋਹਾਂ ਦੇ ਲਾਂਭ ਲਈ ਤਹਿ ਹੁੰਦੇ ਹਨ। ਅੰਤਰਰਾਸ਼ਟੀ ਪੱਧਰ ਦੀਆਂ ਧੜਵੈਲ ਕੰਪਨੀਆਂ ਅੱਗੇ ਗਰੀਬ ਕਿਸਾਨ ਦੀਆਂ ਸ਼ਰਤਾਂ ਘਾਟੇਵੰਦੀ ਹੀ ਹੋਣਗੀਆਂ। ਅਕਸਰ ਇਹ ਆਖਿਆ ਜਾਂਦਾ ਹੈ ਕਿ ਪੰਜਾਬ ਨੇ ਸਾਰੇ ਭਾਰਤ ਦਾ ਢਿੱਡ ਭਰਿਆ ਹੈ ਅਤੇ ਹੁਣ ਉਸ ਨਾਲ ਧੱਕਾ ਹੋ ਰਿਹਾ ਹੈ।

ਬਿਨ੍ਹਾਂ ਸ਼ੱਕ ਦੇਸ਼ ਵਿਚ ਕਾਲ ਪੈਂਦੇ ਰਹਿੰਦੇ ਸਨ ਅਤੇ ਭੁੱਖਮਰੀ ਦੀ ਸਥਿਤੀ ਪੈਦਾ ਹੋ ਜਾਂਦੀ ਸੀ। ਦੇਸ਼ ਦੀ ਆਜਾਦੀ ਤੋਂ ਬਾਅਦ ਵੀ ਲਾਲ ਬਹਾਦਰ ਸ਼ਾਸ਼ਤਰੀ ਦੇ ਸਮੇਂ ਅੰਨ ਬਚਾਉਣ ਲਈ ਵਰਤ ਰੱਖਣ ਦੀ ਸਲਾਹ ਦਿੱਤੀ ਜਾਂਦੀ ਸੀ ਅਤੇ ਉਸ ਸਮੇਂ

ਅਮਰੀਕਾ ਨੇ ਆਪਣੀਆਂ ਸ਼ਰਤਾਂ ‘ਤੇ ਕਣਕ ਦਿੱਤੀ ਸੀ। ਉਸ ਸਮੇਂ ਪੰਜਾਬ ਅੱਗੇ ਆਇਆ ਸੀ ਜਾਂ ਕਹਿ ਲਵੋ ਜਾਂ ਇੱਥੋਂ ਦੀ ਧਰਤੀ ਅਤੇ ਵਾਤਾਰਰਨ ਚੰਗਾ ਹੋਣ ਕਰਕੇ ਪੰਜਾਬ ਨੂੰ ਹਰੇ ਇਨਕਲਾਬ ਦੀ ਪ੍ਰਯੋਗਸ਼ਾਲਾ ਵਜੋਂ ਚੁਣਿਆ ਸੀ। ਕੇਂਦਰੀ ਅਨਾਜ ਭੰਡਾਰਨ ਵਿਚ ਪੰਜਾਬ ਦਾ ਹਮੇਸ਼ਾ ਹੀ ਵੱਡਾ ਹਿੱਸਾ ਰਿਹਾ ਹੈ। ਅੱਜ ਘੱਟੋ-ਘੱਟ ਸਮਰਥਨ ਮੁੱਲ ਖਤਮ ਕਰਨ ਲਈ ਅਕਸਰ ਦਲੀਲ ਦਿੱਤੀ ਜਾਂਦੀ ਹੈ ਕਿ ਅੰਨ ਦਾ ਭੰਡਾਰ ਬਹੁਤ ਪਿਆ ਹੈ, ਕਦੇ ਆਖਿਆ ਜਾਂਦਾ ਹੈ ਹੁਣ ਤਾਂ ਦੂਸਰੇ ਰਾਜ ਵੀ ਬਹੁਤ ਅੰਨ ਪੈਦਾ ਕਰਨ ਲੱਗ ਪਏ ਹਨ ਅਤੇ ਕਦੇ ਇਹ ਆਖਿਆ ਜਾਂਦਾ ਹੈ ਕਿ ਦੂਜੇ ਦੇਸ਼ਾਂ ਤੋਂ ਅਨਾਜ ਸਸਤਾ ਮਿਲ ਸਕਦਾ ਹੈ। ਅਜਿਹੀਆਂ ਦਲੀਲਾਂ ਦੇਣ ਵਾਲੇ ਭੁੱਲ ਜਾਂਦੇ ਹਨ ਕਿ ਅੱਜ ਵੀ ਅਬਾਦੀ ਦੇ ਵੱਡੇ ਹਿੱਸੇ ਨੂੰ ਪੂਰਾ ਅਨਾਜ ਨਹੀਂ ਮਿਲ ਰਿਹਾ। ਭੰਡਾਰ ਵਿਚ ਅਨਾਜ ਇਸ ਕਾਰਨ ਪਿਆ ਹੈ ਕਿ ਗਰੀਬਾਂ ਕੋਲ ਅਨਾਜ ਖਰੀਦਣ ਦੀ ਸਮਰੱਥਾ ਨਹੀਂ ਹੈ। ਇਸ ਤੋਂ ਵੀ ਅੱਗੇ ਕਿ ਵਿਦੇਸ਼ਾਂ ਤੋਂ ਅਨਾਜ ਉਨ੍ਹੀ ਦੇਰ ਹੀ ਸਸਤਾ ਮਿਲਦਾ ਹੈ ਜਿੰਨੀ ਦੇਰ ਭਾਰਤ ਕੋਲ ਅਨਾਜ ਦੇ ਭੰਡਾਰ ਹਨ। ਜਦੋਂ ਹੀ ਪਤਾ ਲੱਗਿਆ ਕਿ ਭੰਡਾਰ ਖਾਲੀ ਹਨ ਤਾਂ ਕੀਮਤਾਂ ਵੱਧ ਜਾਣਗੀਆਂ। ਅਸੀਂ ਰਾਫੇਲ ਨਹੀਂ ਬਣਾ ਸਕੇ,

ਇਸੇ ਕਰਕੇ ਰਾਫੇਲ ਮਹਿੰਗਾ ਹੈ। ਜੇ ਨਾਭੇ-ਭਾਦਸੋਂ ਵਾਲੇ ਦਸ ਰਾਫੇਲ ਬਣਾ ਕੇ ਖੜੇ ਕਰ ਦੇਣ ਤਾਂ ਫਰਾਂਸ ਦੇ ਖੜੇ-ਖੜੋਤੇ ਜ਼ਹਾਜਾਂ ਦੀ ਕੀਮਤ ਘਟ ਜਾਵੇਗੀ। ਵੈਸੇ ਵੀ ਜਿਸ ਕਿਸਾਨ ਨੂੰ ਜੈ ਜਵਾਨ, ਜੈ ਕਿਸਾਨ ਕਹਿ ਕੇ ਵਡਿਆਇਆ ਜਾਂਦਾ ਸੀ ਹੁਣ ਉਸ ਦੀ ਦੁਰਗਤ ਕਰਨੀ ਸ਼ੋਭਾ ਨਹੀਂ ਦਿੰਦੀ। ਜੇ ਫਸਲੀ ਚੱਕਰ ਬਦਲਣਾ ਵੀ ਹੈ ਤਾਂ ਉਸ ਲਈ ਵੀ ਇੱਕ ਯੋਜਨਾਬੰਦੀ ਦੀ ਲੋੜ ਸੀ।  ਕਣਕ ਝੋਨਾ ਕਿਸਾਨ ਰਾਤੋ ਰਾਤ ਨਹੀ ਲਾਉਣ ਲੱਗ ਪਏ ਸੀ। ਘੱਟੋ-ਘੱਟ ਜਿੰਨ੍ਹਾ ਸਮਾਂ ਪਹਿਲਾਂ ਕਿਸਾਨ ਨੂੰ ਕਣਕ ਝੋਨੇ ‘ਤੇ ਬਦਲਣ ਲਈ ਮਜ਼ਬੂਰ ਕਰਨ ਲਈ ਦਿੱਤਾ ਸੀ, ਉਸ ਤੋਂ ਅੱਧਾ ਸਮਾਂ ਤਾਂ ਬਦਲਵੇਂ ਪ੍ਰਬੰਧਾਂ ਲਈ ਦਿੱਤਾ ਜਾਣਾ ਚਾਹੀਦਾ ਹੈ।ਇਹ ਗੱਲ ਵੀ ਸਮਝਣ ਵਾਲੀ ਹੈ ਕਿ ਵਿਸ਼ਵ ਪੱਧਰ ‘ਤੇ ਇਹ ਸਮਝਿਆ ਜਾਣ ਲੱਗਾ ਹੈ ਕਿ ਮਨੁੱਖ  ਅਤੇ ਦੇਸ਼ਾਂ ਨੂੰ ਕਾਬੂ ਕਰਨ ਲਈ ਭੋਜਨ ਅਜੇ ਵੀ ਵੱਡਾ ਕਾਰਕ ਹੈ। ਖਪਤ ਦੇ ਪੱਖ ਤੋਂ ਬਾਕੀ ਵਸਤਾਂ ਇੱਕ ਖਾਸ ਪੱਧਰ ਤੋਂ ਵੱਧ ਵੇਚੀਆਂ ਨਹੀਂ ਜਾ ਸਕਦੀਆਂ ਪਰ ਮਨੁੱਖ ਨੂੰ ਹਰ ਰੋਜ਼ ਭੁੱਖ ਲਗਦੀ ਹੈ। ਇਸ ਕਾਰਨ ਨਿਰੰਤਰ ਖਾਧ ਸਮੱਗਰੀ ਵੇਚੀ ਜਾ ਸਕਦੀ ਹੈ। ਪਰ ਖਾਧ ਸਮੱਗਰੀ ਮੁਨਾਫਾ ਕਮਾਉਣ ਲਈ ਜ਼ਰੂਰੀ ਹੈ ਕਿ ਉਸ ਕਬਜ਼ਾ ਕੀਤਾ ਜਾਵੇ

ਅਤੇ ਮੁੜ ਉਸ ਨੂੰ ਆਪਣੇ ਢੰਗ ਨਾਲ ਬਣਾ, ਪਕਾ, ਡੱਬੇਬੰਦ ਕਰਕੇ ਭੇਜਿਆ ਜਾਵੇ। ਆਬਾਦੀ ਅਤੇ ਰਕਬੇ ਦੇ ਲਿਹਾਜ ਨਾਲ ਏਸ਼ੀਆ, ਅਫਰੀਕਾ ਅਤੇ ਲੈਟਿਨ ਅਮਰੀਕਾ ਅੰਨ ਉਤਪਾਦਕ ਵੀ ਹਨ ਅਤੇ ਇਹ ਭੋਜਨ ਦੀ ਮੰਡੀ ਵੀ ਬਣ ਸਕਦੇ ਹਨ। ਵੱਡੇ ਵਿਸ਼ਵ ਪੱਧਰ ਦੇ ਕਾਰਪੋਰੇਟਾਂ ਦੀ ਇਸੇ ਲਈ ਨਾ ਕੇਵਲ ਜਮੀਨ,ਖੇਤੀ, ਖੇਤੀ ਉਤਪਾਦਾਂ ਉਪਰ ਅੱਖ ਹੈ ਸਗੋਂ ਲੋਕਾਂ ਦੇ ਭੋਜਨ ਸਵਾਦਾਂ ਨੂੰ ਬਦਲਣ ਲਈ ਯਤਨਸ਼ੀਲ ਹੈ।

## ਇਹਨਾਂ ਕਾਨੂੰਨਾ ਦੇ ਖਿਲਾਫ ਕਿਸਾਨ ਸੰਘਰਸ਼ ਕਰ ਰਹੇ ਹਨ, ਇਸ ਸੰਘਰਸ਼ ਦੀ ਦਿਸ਼ਾ ਕੀ ਹੋਵੇਗੀ ?

ਪੰਜਾਬ ਦਾ ਕਿਸਾਨ ਲੰਮੇ ਸਮੇਂ ਤੋਂ ਹੀ ਵੱਧਦੀਆਂ ਲਾਗਤਾਂ ਅਤੇ ਅਨੁਪਾਤਕ ਤੌਰ ‘ਤੇ ਘੱਟਦੀਆਂ ਕੀਮਤਾਂ ਕਾਰਨ ਆਰਥਿਕ ਤੌਰ ‘ਤੇ ਮੁਸ਼ਕਿਲ ਵਿਚ ਫਸਿਆ ਹੋਇਆ ਸੀ। ਇਸੇ ਕਾਰਨ ਹੀ ਖੁਦਕਸ਼ੀਆਂ ਵੀ ਹੋ ਰਹੀਆ ਸੀ ਪਰ ਕਾਨੂੰਨਾਂ ਨੇ ਬਲਦੀ ‘ਤੇ ਤੇਲ ਦਾ ਕੰਮ ਕੀਤਾ ਹੈ। ਦੁੱਖੀ ਕਿਸਾਨ ਨੂੰ ਹੋਰ ਦੁਖੀ ਕਰ ਦਿੱਤਾ ਤਾਂ ਉਹ ਆਪ ਮੁਹਾਰਾ ਵਿਰੋਧ ਜਿਤਾਉਣ ਲੱਗ ਪਿਆ ਹੈ। ਇਹ ਕਾਨੂੰਨ ਕੇਵਲ ਕਿਸਾਨਾਂ ਨੂੰ ਹੀ

ਨਹੀਂ ਸਗੋਂ ਆੜ੍ਹਤੀਆਂ, ਮੰਡੀ ਅਤੇ ਖੇਤਾਂ ਵਿਚ ਕੰਮ ਕਰਨ ਵਾਲੇ ਕਾਮਿਆਂ ਅਤੇ ਖੇਤ ਮਜ਼ਦੂਰਾਂ ਅਤੇ ਨਾਲੋਂ ਨਾਲ ਰਾਜ ਸਰਕਾਰ ਦੇ ਮੰਡੀ ਬੋਰਡ ਨੂੰ ਵੀ ਪ੍ਰਭਾਵਿਤ ਕਰਦੇ ਹਨ। ਕਿਸਾਨਾਂ ਦੀਆਂ ਬਹੁਤ ਸਾਰੀਆਂ ਜੱਥੇਬੰਦੀਆਂ ਪਰ ਇਸ ਮਸਲੇ ‘ਤੇ ਸਾਰੀਆਂ ਇੱਕਜੁੱਟ ਹੋ ਕੇ ਸੰਘਰਸ਼ ਕਰ ਰਹੀਆ ਹਨ। ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਮੈਂ ਆਪਣੀ ਸੁਰਤ ਵਿਚ ਜਿੰਨੇ ਅੰਦੋਲਨ ਦੇਖੇ ਹਨ ਉਹਨਾਂ ਵਿਚ ਆਮ ਕਰਕੇ ਜੇ ਇੱਕ ਵਰਗ ਜਾਂ ਸਮਾਜਿਕ ਸਮੂਹ ਮੰਗ ਕਰਦਾ ਹੈ ਤਾਂ ਦੂਜਾ ਵਿਰੋਧ ਕਰਦਾ ਹੈ ਅਤੇ ਬਹੁਤੇ ਵਾਰੀ ਅੰਦੋਲਨ ਨੂੰ ਸਮਰਥਨ ਵੀ ਜਾਨ ਮਾਲ ਦੇ ਨੁਕਸਾਨ ਦੇ ਡਰ ਕਾਰਨ ਜਾਂ ਸਰਕਾਰੀ ਇਸ਼ਾਰੇ ਕਾਰਨ ਹੁੰਦਾ ਹੈ। ਇਹ ਪਹਿਲੀ ਵਾਰ ਹੈ ਕਿ ਸਾਰਾ ਕਿਸਾਨ ਭਾਈਚਾਰਾ ਅਤੇ ਬਾਕੀ ਵਰਗ ਉਸ ਦੇ ਸਮਰਥਨ ਵਿਚ ਆਪ ਮੁਹਾਰੇ ਖੜੇ ਹਨ। ਸਿਆਸੀ ਪਾਰਟੀਆਂ ਦੀ ਇਹ ਮਜ਼ਬੂਰੀ ਬਣ ਗਈ ਹੈ ਉਹ ਇਸ ਦਾ ਸਮਰਥਨ ਕਰਨ।

**ਕਿਸਾਨਾਂ ਦੇ ਸੰਘਰਸ਼ ਦਾ ਸਮਰਥਨ ਕਰਨਾ ਸਿਆਸੀ ਪਾਰਟੀਆਂ ਦੀ ਕੀ ਮਜ਼ਬੂਰੀ ਬਣੀ**?

ਕਿਸਾਨਾਂ ਦਾ ਇਹ ਵਿਰੋਧ ਜ਼ਾਇਜ਼ ਹੈ ਅਤੇ ਆਮ ਲੋਕਾਂ ਤੋਂ ਵੀ ਸਮਰਥਨ ਮਿਲ ਰਿਹਾ ਹੈ। ਇਸ ਕਾਰਨ ਸਾਰੀਆਂ ਸਿਆਸੀ ਪਾਰਟੀਆਂ ਦੀ ਇਹ ਮਜ਼ਬੂਰੀ ਹੈ ਕਿ ਉਹ ਵੀ ਸਮਰਥਨ ਕਰਨ। ਇਹ ਕਿਸਾਨ ਅੰਦੋਲਨ ਦੀ ਸ਼ਕਤੀ ਹੀ ਸੀ ਕਿ ਦਹਾਕਿਆ ਪੁਰਾਣਾ ਭਾਜਪਾ-ਅਕਾਲੀ ਗਠਜੋੜ ਟੁੱਟ ਗਿਆ। ਕਿਸਾਨੀ ਵਿਚ ਆਪਣਾ ਆਧਾਰ ਬਚਾਉਣ ਲਈ ਹਰਸਿਮਰਤ ਕੌਰ ਬਾਦਲ ਨੂੰ ਕੇਂਦਰੀ ਕੈਬਨਿਟ ਤੋਂ ਅਸਤੀਫਾ ਦੇਣਾ ਪਿਆ। ਇਸੇ ਪ੍ਰਕਾਰ ਕੈਪਟਨ ਨੂੰ ਵੀ ਨਾ ਕੇਵਲ ਮਹਿਲਾਂ ਵਿੱਚੋਂ ਨਿਕਲ ਕੇ ਟਰੈਕਟਰ ਤੇ ਸਵਾਰ ਹੋਣਾ ਪਿਆ ਸਗੋਂ ਰਾਹੁਲ ਗਾਧੀਂ ਨੂੰ ਵੀ ਪੰਜਾਬ ਆਉਣਾ ਪਿਆ। ਆਮ ਆਦਮੀਂ ਪਾਰਟੀ ਵੀ ਆਪਣੇ ਢੰਗ ਨਾਲ ਲੋਕ ਸਭਾ, ਰਾਜ ਸਭਾ ਅਤੇ ਵਿਧਾਨ ਸਭਾ ਵਿਚ ਵਿਰੋਧ ਪ੍ਰਗਟ ਕਰਨ ਤੋਂ ਇਲਾਵਾ ਜਨਤਕ ਵਿਰੋਧ ਵੀ ਕਰ ਰਹੀ ਹੈ। ਇਸ ਸਮੇਂ ਇਕੱਠੀਆਂ ਹੋਈਆਂ ਇਕੱਤੀ ਕਿਸਾਨ ਜਥੇਬੰਦੀਆਂ ਦਾ ਇਹ ਫੈਸਲਾ ਸਹੀ ਹੈ ਕਿ ਉਹ ਆਪਣੀ ਸਟੇਜ ਤੋਂ ਕਿਸੇ ਹੋਰ ਪਾਰਟੀ ਦੇ ਝੰਡੇ ਹੇਠ ਜਾਂ ਪਾਰਟੀ ਬੁਲਾਰੇ ਵਜੋਂ ਕਿਸੇ ਨੂੰ ਬੋਲਣ ਨਹੀਂ ਦੇਣਗੇ। ਇਸ ਸਥਿਤੀ ਵਿਚ ਸਿਆਸੀ ਪਾਰਟੀਆਂ ਕੋਲ ਆਪੋ ਆਪਣੀ ਜਮੀਨ ਬਣਾਉਣ ਲਈ ਵੱਖਰੇ ਤੌਰ ‘ਤੇ ਸਿਆਸੀ

ਕਾਰਵਾਈਆਂ ਕਰਨ ਤੋਂ ਬਿਨ੍ਹਾਂ ਕੋਈ ਚਾਰਾ ਨਹੀਂ ਹੈ। ਪੰਜਾਬ ਵਿਚ ਭਾਰਤੀ ਜਨਤਾ ਪਾਰਟੀ ਨੂੰ ਛੱਡ ਕੇ ਸਾਰੀਆਂ ਹੀ ਪਾਰਟੀਆਂ ਇਸ ਦਾ ਸਮਰਥਨ ਕਰ ਰਹੀਆਂ ਹਨ।

**ਕਿਸਾਨੀ ਸੰਘਰਸ਼ ਨੂੰ ਪੰਜਾਬੀ ਗਾਇਕਾਂ ਅਤੇ ਅਦਾਕਾਰਾਂ ਵੱਲੋਂ ਵੀ ਖੁੱਲ ਕੇ ਹਮਾਇਤ ਮਿਲੀ ਹੈ ,ਇਸਦਾ ਕੀ ਕਾਰਨ ਹੈ?**

ਦੋਨੋ ਗੱਲਾਂ ਹੀ ਹਨ। ਬਹੁਤ ਸਾਰੇ ਗਾਇਕ ਕਿਸਾਨੀ ਪਿਛੋਕੜ ਦੇ ਹਨ। ਮੁੱਖ ਤੌਰ 'ਤੇ ਉਹਨਾਂ ਦੀਆਂ ਫਿਲਮਾਂ ਅਤੇ ਗੀਤਾਂ ਦੇ ਗਾਹਕ ਵੀ ਕਿਸਾਨ ਹੀ ਹਨ। ਕਿਸਾਨਾ ਨਾਲ ਸੱਚੀ ਹਮਦਰਦੀ ਵੀ ਰੱਖਦੇ ਹੋ ਸਕਦੇ ਹਨ। ਦੂਜੇ ਪਾਸੇ ਉਹਨਾਂ ਦੀ ਸਿਆਸੀ ਪਾਰਟੀਆਂ ਵਾਂਗ ਹੀ ਮਜ਼ਬੂਰੀ ਹੈ ਕਿ ਉਹ ਵੀ ਆਮ ਲੋਕਾਂ ਤੋਂ ਟੁੱਟ ਕੇ ਨਹੀਂ ਰਹਿ ਸਕਦੇ। ਸਭ ਤੋਂ ਵੱਡੀ ਗੱਲ ਇਹ ਵੀ ਹੈ ਕਿ ਗਾਇਕ ਆਪਣੇ ਗੀਤਾਂ ਵਿਚ ਜੱਟਾਂ (ਕਿਸਾਨਾਂ) ਨੂੰ ਬਹੁਤ ਵਡਿਆਉਂਦੇ ਅਤੇ ਆਪਣੇ ਆਪ ਨੂੰ ਹੱਕ ਸੱਚ ਦਾ ਅਲੰਬਰਦਾਰ ਅਖਵਾਉਂਦੇ ਸਨ। ਇਸ ਕਾਰਨ ਵੀ ਉਹ ਕਿਸਾਨਾਂ ਦੀ ਹਿਮਾਇਤ ਵਿਚ ਆਏ ਹਨ। ਵੈਸੇ ਦੁਨੀਆਂ ਭਰ ਦੇ ਕ੍ਰਾਂਤੀ ਕਾਰੀ ਲਹਿਰਾਂ ਦਾ ਇਹ ਇਤਿਹਾਸ

ਰਿਹਾ ਹੈ ਕਿ ਉਹ ਆਪਣੇ ਸਮੇਂ ਦੇ ਕਲਾਕਾਰਾਂ ਨੂੰ ਖਿੱਚ ਲੈਂਦੀਆਂ ਹਨ। ਜਿੱਥੋਂ ਤੱਕ ਸਮਰਥਨ ਦਾ ਸਵਾਲ ਹੈ ਇਸ ਦਾ ਸਵਾਗਤ ਕਰਨਾ ਬਣਦਾ ਹੈ ਪਰ ਜਿੱਥੋਂ ਤੱਕ ਅਗਵਾਈ ਦਾ ਪ੍ਰਸ਼ਨ ਹੈ, ਇਹ ਸ਼ਾਇਦ ਸੰਭਵ ਨਾ ਹੋਵੇ ਅਤੇ ਨਾ ਹੀ ਇਹ ਗਾਇਕਾਂ ਦਾ ਖੇਤਰ ਹੈ।

**ਆਖਰ ਇਹ ਕਿਸਾਨ ਅੰਦੋਲਨ ਦਿਸ਼ਾ ਕੀ ਲਵੇਗਾ?**

ਚਾਹੀਦਾ ਤਾਂ ਇਹ ਹੈ ਕਿ ਕੇਂਦਰ ਸਰਕਾਰ ਇਹ ਕਾਨੂੰਨ ਵਾਪਸ ਲਵੇ ਜਾਂ ਘੱਟੋ-ਘੱਟ ਇਸ ਉਪਰ ਫੌਰੀ ਅਮਲ ਰੋਕ ਕੇ ਕਿਸਾਨਾਂ ਨਾਲ ਗੱਲਬਾਤ ਕਰੇ ਪਰ ਲਗਦਾ ਹੈ ਕਿ ਸਰਕਾਰ ਕਿਸਾਨਾਂ ਨੂੰ ਥਕਾਉਣ ਮੂਡ ਵਿਚ ਹੈ ਜਾਂ ਫਿਰ ਉਹ ਇਸ ਤਾਕ ਵਿਚ ਹੈ ਕਿ ਕਿਸਾਨ ਕੋਈ ਗਲਤੀ ਕਰਨ ਜਾਂ ਹਿੰਸਕ ਹੋ ਜਾਣ ਜਿਸ ਨਾਲ ਉਹਨਾਂ ਨੂੰ ਭੰਡਣ ਅਤੇ ਅੰਦੋਲਨ ਨੂੰ ਕੁਚਲਣ ਲਈ ਤਸ਼ੱਦਤ ਕਰਨ ਦਾ ਬਹਾਨਾ ਮਿਲ ਜਾਵੇ। ਜੇ ਮੌਜੂਦਾ ਢੰਗ ਨਾਲ ਹੀ ਸੰਘਰਸ਼ ਚਲਦਾ ਰਿਹਾ ਤਾਂ ਇੱਕ ਪਾਸੇ ਤਾਂ ਕੇਂਦਰ ਸਰਕਾਰ ਰਾਜ ਸਰਕਾਰ ‘ਤੇ ਦਬਾਅ ਪਾਵੇਗੀ ਕਿ ਰੇਲ ਪੱਟੜੀਆਂ ਖਾਲੀ ਕਰਾਈਆਂ ਜਾਣ, ਦੂਜੇ ਪਾਸੇ ਹੋ ਸਕਦਾ ਹੈ ਗੱਲਬਾਤ ਦਾ ਦੌਰ ਵੀ ਚੱਲੇ। ਗੱਲਬਾਤ ਦੇ ਦੌਰ ਵਿਚ

ਇਸ ਗੱਲ ਦੀ ਸੰਭਾਵਨਾਂ ਬਣ ਜਾਂਦੀ ਹੈ ਕਿ ਕੁਝ ਛੋਟਾਂ ਦੇ ਕੇ ਕੁਝ ਲੀਡਰਾਂ ਜਾਂ ਧੜਿਆਂ ਨੂੰ ਨਿੱਜੀ ਲਾਲਚ ਦੇ ਕੇ ਤੋੜ ਲਿਆ ਜਾਵੇ। ਜਿਸ ਨਾਲ ਅੰਦੋਲਨ ਵਿਚ ਫੁੱਟ ਪੈ ਜਾਂਦੀ ਹੈ ਅਤੇ ਅੰਦੋਲਨ ਕਮਜ਼ੋਰ ਪੈ ਜਾਂਦਾ ਹੈ। ਸੰਘਰਸ਼ੀਲ ਕਿਸਾਨਾਂ ਨੂੰ ਇਸ ਤੋਂ ਬਚ ਕੇ ਰਹਿਣਾ ਹੋਵੇਗਾ। ਇਸ ਗੱਲ ਦੀ ਵੀ ਸੰਭਾਵਨਾਂ ਪਈ ਹੈ ਕਿ ਅੰਦੋਲਨਕਾਰੀ ਇਸ ਦਾਇਰਾ ਦਾ ਵਧਾਉਣ ਅਤੇ ਇਸ ਨੂੰ ਵੱਡੀ ਲਹਿਰ ਵਿਚ ਬਦਲ ਦੇਣ। ਅੰਦੋਲਨਕਾਰੀਆਂ ਨੂੰ ਸੱਦਾ ਮਿਲਿਆ ਹੈ। ਇਹ ਪਰਖ ਦੀ ਘੜੀ ਹੈ, ਸਰਵ ਸੰਮਤੀ ਨਾਲ ਗੱਲਬਾਤ ਲਈ ਹਿੰਦੀ, ਅੰਗਰੇਜ਼ੀ ਤੇ ਭਾਸ਼ਾਵਾਂ ਨੂੰ ਸਮਝਣ ਵਾਲੇ ਕਾਨੂੰਨੀ ਮਾਹਿਰ ਅਤੇ ਰਾਜਨੀਤਿਕ ਦਾਅ ਪੇਚ ਜਾਣਨ ਵਾਲੇ ਲੀਡਰਾਂ ਦੀ ਲੋੜ ਪਵੇਗੀ ਜੋ ਨਾ ਵਿਕਣ, ਨਾ ਲਿਫਣ ਅਤੇ ਨਾ ਬੇਲੋੜਾ ਅੜਨ ਸਗੋਂ ਕਿਸਾਨ ਹਿੱਤੀ ਫੈਸਲਾ ਕਰਵਾ ਕੇ ਵਾਪਸ ਆਉਣ।

**ਕਿਸਾਨ ਸੰਘਰਸ਼ ਹਾਲੇ ਪੰਜਾਬ ਜਾਂ ਹਰਿਆਣੇ ਤੱਕ ਹੀ ਸੀਮਤ ਹੈ। ਕੀ ਇਹ ਰਾਜਧਾਨੀ ਤੱਕ ਪਹੁੰਚ ਸਕਦਾ ਹੈ?**

ਅਸਲ ਵਿਚ ਤਾਂ ਸਭ ਤੋਂ ਵੱਧ ਪ੍ਰਭਾਵ ਹੀ ਪੰਜਾਬ- ਹਰਿਆਣੇ ਉਪਰ ਪੈਣਾ ਹੈ ਭਾਵੇਂ ਉਤਰ ਪ੍ਰਦੇਸ਼, ਮਹਾਂਰਾਸ਼ਟਰ, ਕਰਨਾਟਕ ਅਤੇ ਹੋਰ ਰਾਜਾਂ ‘ਤੇ ਵੀ ਇਸ ਦਾ ਪ੍ਰਭਾਵ ਪਵੇਗਾ। ਜਿੱਥੋਂ ਤੱਕ ਪੰਜਾਬ ਦਾ ਅੰਦੋਲਨ ਦਾ ਦਿੱਲੀ ਪਹੁੰਚਣ ਦੀ ਗੱਲ ਹੈ ਬਿਨ੍ਹਾਂ ਸ਼ੱਕ ਅਜੇ ਭਾਰਤ ਪੱਧਰ ਦੀ ਸਾਂਝੀ ਕਿਸਾਨ ਜਥੇਬੰਦੀ ਕਾਰਜ ਪੱਧਰ ‘ਤੇ ਹੋਂਦ ਵਿਚ ਨਹੀਂ ਆਈ। ਭਾਂਵੇਂ ਯੋਗਿੰਦਰ ਯਾਦਵ ਅਤੇ ਹੋਰ ਲੀਡਰ ਇਸ ਦੀਆਂ ਕੋਸ਼ਿਸ਼ਾਂ ਕਰ ਰਹੀਆ ਹਨ। ਦੂਜਾ ਭਾਰਤੀ ਜਨਤਾ ਪਾਰਟੀ ਸ਼ਾਸ਼ਿਤ ਰਾਜਾਂ ਵਿਚ ਰਾਜ ਸਰਕਾਰਾਂ ਦਬਾਉਣਗੀਆਂ। ਵੈਸੇ ਵੀ ਹਰਿਆਣਾ ਦੀ ਰਾਜ ਕਰ ਰਹੀ ਪਾਰਟੀ ਇਸ ਨੂੰ ਰਾਜਾਂ ਦੇ ਪਾਣੀ ਵਾਲੇ ਝਗੜੇ ਨੂੰ ਮੁੜ ਉਠਾ ਕੇ ਜਾਂ ਧਰਮ/ ਜਾਤ ਦੇ ਅਧਾਰ ‘ਤੇ ਵੰਡੀਆਂ ਨੂੰ ਹਵਾ ਦੇਕੇ ਵਿਚਾਰਧਾਰਕ ਅਤੇ ਪੁਲਿਸ ਬਲ ਨਾਲ ਦੋਹਾਂ ਪੱਧਰਾਂ ‘ਤੇ ਸਾਬੋਤਾਜ ਕਰੇਗੀ। ਸੋ ਜਿਵੇਂ ਮੁਹਾਵਰਾ ਵਰਤਿਆ ਜਾਂਦਾ ਹੈ ਅਜੇ ਦਿੱਲੀ ਦੂਰ ਹੈ।

**ਹੁਣ ਆਪਾਂ ਇਸ ਗੱਲ ਵੱਲ ਆਈਏ ਕਿ ਜਿਹੜੇ ਇਸ ਦੇ ਹੱਲ ਸੁਝਾਏ ਜਾ ਰਹੇ ਹਨ, ਉਹ ਕਿੰਨੇ ਕੁ ਕਾਰਾਗਰ ਹੋਣਗੇ ਜਿਵੇਂ ਗ੍ਰਾਮ ਸਭਾ ਵਿਚ ਮਤੇ ਪਾਉਣ ਨਾਲ ਕੀ ਇਹ ਕਾਨੂੰਨ ਰੱਦ ਹੋ ਸਕਦੇ ਹਨ?**

ਜਿਹੜੇ ਕਾਨੂੰਨਾ ‘ਤੇ ਲੋਕ ਸਭਾ, ਰਾਜ ਸਭਾ ਅਤੇ ਰਾਸ਼ਟਰਪਤੀ ਵੱਲੋਂ ਦਸਤਖਤ ਹੋ ਜਾਂਦੇ ਹਨ, ਉਹ ਗ੍ਰਾਮ ਸਭਾਵਾਂ ਨਾਲ ਰੱਦ ਤਾਂ ਨਹੀਂ ਹੋ ਸਕਦਾ ਪਰ ਲੋਕਤੰਤਰ ਦੀ ਸਭ ਤੋਂ ਹੇਠਲੀ ਜਮੀਨੀ ਇਕਾਈ ਵੱਲੋਂ ਅਜਿਹਾ ਵਿਰੋਧ, ਨੈਤਿਕ ਬਲ ਵੀ ਰੱਖਦਾ ਹੈ ਅਤੇ ਕਾਨੂੰਨੀ ਲੜਾਈ ਵਿਚ ਵੀ ਇੱਕ ਨੁਕਤਾ ਬਣ ਸਕਦਾ ਹੈ। ਇਸ ਤੋਂ ਇਲਾਵਾਂ ਅਜਿਹੀ ਸਭਾ ਕਰਨ ਨਾਲ ਨਾ ਕੇਵਲ ਲੋਕਤੰਤਰ ਹੀ ਮਜਬੂਤ ਹੁੰਦਾ ਹੈ ਸਗੋ ਇਹਨਾਂ ਕਾਨੂੰਨਾ ਪ੍ਰਤੀ ਸਹੀ ਸਮਝ ਦੇ ਆਧਾਰ ‘ਤੇ ਰਾਇ ਵੀ ਬਣਦੀ ਹੈ। ਜੋ ਕਿ ਲੰਮੇਂ ਸੰਘਰਸ਼ ਲਈ ਬੜੀ ਮਹੱਤਵਪੂਰਨ ਹੁੰਦੀ ਹੈ। ਅਜਿਹੀਆਂ ਸਭਾਵਾਂ ਨਾਲ ਪਿੰਡ ਦੇ ਹਰ ਉਮਰ ਦੇ , ਲਿੰਗ, ਵਰਗ ਤੱਕ ਮਸਲੇ ਦੀ ਗੰਭੀਰਤਾ ਪਹੁੰਚਾਈ ਜਾ ਸਕਦੀ ਹੈ। ਜੇ ਸਾਰੇ ਪਿੰਡਾਂ ਵਿਚ ਅਜਿਹੀਆਂ ਗ੍ਰਾਮ ਸਭਾਵਾਂ ਹੋ ਜਾਣ ਤਾਂ ਇਸ ਨਾਲ ਕ੍ਰਿਸ਼ਮਾਂ ਹੋਵੇਗਾ ਸਗੋਂ ਭਵਿੱਖ ਲਈ ਵੀ ਰਾਹ ਦਰਸਾਵਾ ਸਾਬਿਤ ਹੋ ਸਕਦਾ ਹੈ। ਵੈਸੇ ਅਜਿਹੀਆਂ ਗ੍ਰਾਮ ਸਭਾਵਾਂ ਕਿਸੇ ਵੀ ਮਸਲੇ ‘ਤੇ ਕਾਨੂੰਨ ਬਣਨ ਤੋਂ ਪਹਿਲਾਂ ਲਾਜ਼ਮ ਤੌਰ ‘ਤੇ ਹੋਣੀਆਂ ਚਾਹੀਦੀਆਂ ਹਨ।

**ਜੇ ਇਹ ਕਾਨੂੰਨ ਵਿਧਾਨ ਸਭਾ ਦੇ ਸ਼ੈਸ਼ਨ ਬੁਲਾ ਕੇ ਰੱਦ ਕਰ ਦਿੱਤੇ ਜਾਣ, ਇਸ ਨਾਲ ਕੋਈ ਫਰਕ ਪਵੇਗਾ ?**

ਵੈਸੇ ਇਸ ਸਮੇਂ ਰਾਜਾਂ ਦੀ ਸਥਿਤੀ ਨਗਰ ਪਾਲਿਕਾ ਜਾਂ ਪਿੰਡ ਦੀਆਂ ਪੰਚਾਇਤਾਂ ਤੋਂ ਜ਼ਿਆਦਾ ਨਹੀਂ ਹੈ। ਕੇਂਦਰ ਲਗਾਤਾਰ ਰਾਜਾਂ ਦੇ ਅਧਿਕਾਰ ਹੜੱਪਦਾ ਜਾ ਰਿਹਾ ਹੈ। ਬਹੁਤ ਸਾਰੇ ਵਿਸ਼ੇ ਜਿੰਨ੍ਹਾਂ 'ਤੇ ਪਹਿਲਾਂ ਰਾਜ ਹੀ ਕਾਨੂੰਨ ਬਣਾ ਸਕਦਾ ਸੀ। ਉਹ ਕੇਂਦਰ ਨੇ ਕੋ-ਕਰੰਟ ਲਿਸਟ ਵਿਚ ਸ਼ਾਮਿਲ ਕਰਕੇ ਆਪਣੇ ਪੇਟੇ ਪਾ ਲਏ ਹਨ ਅਤੇ ਹੁਣ ਉਹਨਾਂ ਦੇ ਕਾਨੂੰਨ ਹੀ ਲਾਗੂ ਹੋਣਗੇ। ਇਸ ਦੇ ਬਾਵਜੂਦ ਵਿਧਾਨ ਸਭਾ ਵਿਚ ਕਾਨੂੰਨ ਦੀ ਨਿਖੇਧੀ ਕਰਨੀ, ਮੁੜ ਵਿਚਾਰ ਕਰਨ ਲਈ ਕਹਿਣਾ ਜਾਂ ਰੱਦਣਾ ਆਪਣੇ ਆਪ ਵਿਚ ਮਹੱਤਵਪੂਰਨ ਹੈ। ਇਸ ਨਾਲ ਕੇਂਦਰ ਵੱਲ ਸਪੱਸ਼ਟ ਸੁਨੇਹਾ ਜਾਂਦਾ ਹੈ ਕੇ ਇਸ ਕਾਨੂੰਨ ਖਿਲਾਫ ਸਾਰਾ ਰਾਜ ਹੈ। ਜੇ ਹੋਰ ਰਾਜ ਵੀ ਅਜਿਹੇ ਮਤੇ ਪਾਸ ਕਰਦੇ ਹਨ ਤਾਂ ਉਸ ਦਾ ਰਾਜਸੀ ਦਬਾਅ ਵੀ ਵਧੇਰੇ ਹੋਵੇਗਾ ਅਤੇ ਕਿਸੇ ਸੰਵਿਧਾਨਕ ਬੈਂਚ ਲਈ ਕਾਨੂੰਨੀ ਪ੍ਰਮਾਣ ਵੀ ਹੋ ਸਕਦਾ ਹੈ।

**ਅਕਾਲੀ ਦਲ ਦੇ ਪ੍ਰਧਾਨ ਸੁਖਬੀਰ ਬਾਦਲ ਕਹਿੰਦੇ ਹਨ ਕਿ ਸਾਰੇ ਪੰਜਾਬ ਨੂੰ ਮੰਡੀ ਐਲਾਨ ਦਿੱਤਾ ਜਾਵੇ। ਇਸ ਨਾਲ ਕੀ ਕੋਈ ਫਰਕ ਪੈ ਸਕਦਾ ਹੈ?**

ਇਹ ਇੱਕ ਵਿਰੋਧ ਕਰਨ ਦਾ ਕਾਨੂੰਨੀ ਪੈਂਤੜਾ ਹੋ ਸਕਦਾ ਹੈ। ਜੇ ਸਾਰੇ ਪੰਜਾਬ ਨੂੰ ਮੰਡੀ ਐਲਾਨ ਦਿੱਤਾ ਜਾਵੇ ਤਾਂ ਇਸ ਹੱਦ ਵਿਚ ਪ੍ਰਾਈਵੇਟ ਮੰਡੀਆਂ ਜਾਂ ਸਿੱਧੀ ਖਰੀਦਦਾਰੀ ਸੰਭਵ ਨਹੀਂ ਹੋਵੇਗੀ। ਪਰ ਵਿਵਹਾਰਕ ਤੌਰ ‘ਤੇ ਅੱਗੋਂ ਹੋਰ ਮੁਸ਼ਕਲਾਂ ਖੜੀਆਂ ਹੋ ਜਾਣਗੀਆਂ। ਜਦੋਂ ਸਾਰਾ ਪੰਜਾਬ ਹੀ ਮੰਡੀ ਗਰਦਾਨ ਦਿੱਤਾ ਤਾਂ ਮੌਜੂਦਾ ਲਾਈਸੰਸ ਧਾਰਕ ਕਿਤੇ ਵੀ ਖਰੀਦ ਕਰ ਸਕਣਗੇ ਜੋ ਕੇ ਨਿੱਜੀ ਮੰਡੀ ਵਰਗਾ ਹੀ ਹੋਵੇਗਾ। ਇਸ ਵਿਚ ਮੰਡੀ ਫੀਸ ਦੀ ਚੋਰੀ ਅਤੇ ਜਖੀਰੇਬਾਜੀ ਲਈ ਵੀ ਥਾਂ ਬਣ ਜਾਵੇਗੀ।

**ਇਸ ਕਾਨੂੰਨ ਵਿਰੋਧ ਸੁਪਰੀਮ ਕੋਰਟ ਵਿਚ ਕੇਸ ਫਾਇਲ ਕਰਨ ਨਾਲ ਕੋਈ ਅਸਰ ਹੋਵੇਗਾ?**

ਇਸ ਸੰਬੰਧੀ ਵਿਅਕਤੀਗਤ ਜਾਂ ਜਥੇਬੰਦੀ ਪੱਧਰ ‘ਤੇ ਕੇਸ ਦਾ ਤਾਂ ਸ਼ਾਇਦ ਕੋਈ ਬਹੁਤਾ ਫਾਇਦਾ ਨਹੀਂ ਹੋਵੇਗਾ। ਉਹ ਹੋਰ ਹਜ਼ਾਰਾਂ ਕੇਸਾਂ ਵਾਂਗ ਲਟਕਦਾ ਰਹੇਗਾ।

ਪਰ ਜੇ ਪੰਜਾਬ ਸਰਕਾਰ ਆਪਣੇ ਵੱਲੋਂ ਧਿਰ ਬਣ ਕੇ ਕੇਸ ਲੜਦੀ ਹੈ ਤਾਂ ਸੰਵਿਧਾਨਕ ਤੌਰ ‘ਤੇ ਇਸ ਦਾ ਫੈਸਲਾ ਮਹੱਤਵਪੂਰਨ ਹੋ ਸਕਦਾ ਹੈ।

**ਰਿਲਾਇੰਸ ਮਾਰਕੀਟ, ਰਿਲਾਇੰਸ ਪੈਟਰੋਲ ਪੰਪ ਜਾਂ ਹੋਰ ਵੱਡੇ ਕਾਰਪੋਰੇਟਾਂ ਦੇ ਆਉਟਲੈਟਾਂ ਅੱਗੇ ਧਰਨੇ ਲਾਉਣ ਨਾਲ ਵੀ ਕੋਈ ਹੱਲ ਨਿੱਕਲ ਸਕਦਾ ਹੈ?**

ਜਿੱਥੋਂ ਤੱਕ ਤਾਂ ਸੰਕੇਤਕ ਵਿਰੋਧ ਦਾ ਮਾਮਲਾ ਹੈ, ਇਹ ਠੀਕ ਹੈ। ਇਹ ਅੰਗਰੇਜ਼ਾਂ ਖਿਲਾਫ ਸਤਿਆਗ੍ਰਹਿ ਵਿਚ ਸ਼ਰਾਬ ਦੇ ਠੇਕਿਆ ਅੱਗੇ ਪਿਕਟਿੰਗ ਕਰਨ, ਵਿਦੇਸ਼ੀ ਕਪੜੇ ਜਲਾਉਣ ਅਤੇ ਲੂਣ ਦੇ ਸੱਤਿਆਗ੍ਰਹਿ ਵਰਗਾ ਹੀ ਹੈ। ਇਸ ਨਾਲ ਕੰਪਨੀਆਂ ਨੂੰ ਥੋੜਾ ਬਹੁਤਾ ਆਰਥਿਕ ਨੁਕਸਾਨ ਵੀ ਹੋਵੇਗਾ ਪਰ ਅਜਿਹਾ ਨੁਕਸਾਨ ਵੱਡੀ ਪੱਧਰ ‘ਤੇ ਉਹਨਾਂ ਲਈ ਕੋਈ ਮਾਇਨੇ ਨਹੀਂ ਰੱਖਦਾ। ਵੱਡੀ ਗੱਲ ਉਹਨਾਂ ਦੇ ਵਿਰੋਧ ਦੀ ਹੈ। ਇਹ ਅਸਲ ਵਿਚ ਸਮੁੱਚੇ ਕਾਰਪੋਰੇਟ ਜਗਤ ਖਿਲਾਫ ਗੁੱਸੇ ਦਾ ਪ੍ਰਤੀਕ ਹੈ। ਜਿਵੇਂ ਕਦੇ ਬਿਰਲਾ ਟਾਟਾ ਧਨਾਡਾਂ ਦੇ ਪ੍ਰਤੀਕ ਹਨ ਉਵੇਂ ਹੀ ਅੱਜ ਅਬਾਨੀ-ਅਡਾਨੀ ਕਾਪਪੋਰੇਟਾਂ ਦੇ ਪ੍ਰਤੀਕ ਹਨ। ਵੈਸੇ ਪੰਜਾਬ ਨੂੰ ਲੁੱਟਣ ਵਾਲੀਆਂ ਹੋਰ ਵੀ ਬਹੁਤ ਸਾਰੀਆਂ ਮਲਟੀਨੈਸ਼ਨਲ ਕਾਰਪੋਰੇਟ ਕੰਪਨੀਆਂ ਹਨ। ਜੇ ਉਹਨਾਂ ਦਾ ਵੀ ਵਿਰੋਧ

ਸ਼ੁਰੂ ਹੋ ਜਾਵੇ ਤਾਂ ਇਹ ਇੱਕ ਨਵੀਂ ਲਹਿਰ ਦੀ ਸ਼ੁਰੂਆਤ ਹੋਵੇਗੀ। ਇਸ ਕਾਰਪੋਰੇਟ ਸਾਡੀ ਜੀਵਨ ਵਿਧੀ ਵਿਚ ਧਸੇ ਹੋਏ ਹਨ ਇਸ ਲਈ ਇਹ ਵਿਰੋਧ ਲੰਮਾਂ ਸਮਾਂ ਚੱਲਣਾ ਐਨਾ ਸੌਖਾ ਨਹੀਂ ਹੋਵੇਗਾ। ਪਰ ਜੇ ਸ਼ੁਰੂਆਤ ਹੋ ਜਾਂਦੀ ਹੈ ਤਾਂ ਪੰਜਾਬ ਕੇਵਲ ਭਾਰਤ ਦਾ ਹੀ ਲੀਡਰ ਹੀ ਨਹੀਂ ਵਿਸ਼ਵ ਦਾ ਵੀ ਲੀਡਰ ਬਣ ਸਕਦਾ ਹੈ। ਇਸ ਅੰਦੋਲਨ ਦੀ ਭਵਿੱਖ ਵਿਚ ਕੀ ਦਿਸ਼ਾ ਹੋਵੇਗੀ ?

**ਇਸ ਅੰਦੋਲਨ ਵਿਚ ਕੀ ਖਤਰੇ ਹਨ? ਕੀ ਇਹ ਅੰਦੋਲਨ ਉਗਰ ਵੀ ਹੋ ਸਕਦਾ ਹੈ?**

ਅਜੇ ਤੱਕ ਇਹ ਅੰਦੋਲਨ ਜਮਹੂਰੀ ਤਰੀਕੇ ਨਾਲ ਚੱਲ ਰਿਹਾ ਹੈ ਪਰ ਜਦੋਂ ਸਰਕਾਰ ਗੱਲ ਨਾ ਸੁਣੇ ਤਾਂ ਲੋਕਾਂ ਦਾ ਜਮਹੂਰੀ ਤੌਰ ਤਰੀਕਿਆਂ ਵਿੱਚੋਂ ਵਿਸ਼ਵਾਸ਼ ਉੱਠ ਜਾਂਦਾ ਹੈ। ਕਈ ਵਾਰ ਭੀੜਾਂ ਬੇਕਾਬੂ ਹੋ ਜਾਂਦੀਆਂ ਹਨ ਅਤੇ ਕਈ ਵਾਰ ਅੰਦੋਲਨ ਦੇ ਵਿੱਚੋਂ ਹੀ ਕੁਝ ਸਿਰਲੱਥ ਗਰਮ ਖ਼ੂਨ ਦੇ ਨੌਜਵਾਨ ਵਿਅਕਤੀਗਤ ਹਿੰਸਕ ਕਾਰਵਾਈਆਂ ਕਰਨ ਲੱਗ ਪੈਂਦੇ ਹਨ। ਅਕਾਲੀ ਲਹਿਰ ਸਮੇਂ ਬੱਬਰ ਅਕਾਲੀ ਲਹਿਰ ਉੱਠੀ ਸੀ। ਦੇਸ਼ ਦੀ ਆਜਾਦੀ ਸਮੇਂ ਭਗਤ ਸਿੰਘ ਹੋਰੀਂ ਅਤੇ ਗਦਰ ਲਹਿਰ ਉੱਠੀ ਸੀ। ਆਜਾਦੀ

ਤੋਂ ਬਾਆਦ ਕਮਿਊਨਿਟਾਂ ਵਿੱਚੋਂ ਹੀ ਨਕਸਲਬਾੜੀ  ਲਹਿਰ ਉੱਠੀ ਸੀ ਅਤੇ ਧਰਮ ਯੁੱਧ ਮੋਰਚੇ ਵਿੱਚੋਂ ਹੀ ਖਾੜਕੂ ਲਹਿਰ ਪੈਦਾ ਹੋਈ ਸੀ। ਹੁਣ ਵੀ ਅਜਿਹੇ ਖਤਰੇ ਅਤੇ ਸੰਭਾਵਨਾਵਾਂ ਪਈਆਂ ਹਨ।  ਕੈਪਟਨ ਅਮਰਿੰਦਰ ਸਿੰਘ ਅਜਿਹੇ ਖਦਸ਼ੇ ਜ਼ਾਹਿਰ ਵੀ ਕਰ ਚੁੱਕੇ ਹਨ। ਇਸ ਦੇ ਨਾਲ ਹੀ ਜੇ ਸ਼ਰਾਰਤੀ ਅਨਸਰ ਭੀੜ ਵਿਚ ਸ਼ਰਾਰਤ ਕਰ ਦੇਣ ਤਾਂ ਸਰਕਾਰ ਨੂੰ ਤਸ਼ੱਦਤ ਕਰਨ ਦਾ ਮੌਕਾ ਮਿਲ ਜਾਂਦਾ ਹੈ। ਇਸ ਲਈ ਆਗੂਆਂ ਨੂੰ ਚੌਕਸ ਰਹਿਣ ਦੀ ਲੋੜ ਪੈਂਦੀ ਹੈ।  ਵੈਸੈ ਪਾਰਟੀਆਂ ਦੇ ਵੱਲੋਂ ਚਲਾਏ ਜਾਂਦੇ ਅੰਦੋਲਨ ਤਾਂ ਨਿਸਚਿਤ ਰਾਜਸੀ ਗੋਲਾਂ ਵੱਲ ਸੇਧਿਤ ਹੁੰਦੇ ਹਨ। ਪਰ ਮੌਜੂਦਾ ਕਿਸਾਨ ਅੰਦੋਲਨ ਵਰਗੇ ਅੰਦੋਲਨ ਆਪਣਾ ਰਾਹ ਆਪ ਅਖਤਿਆਰ ਕਰਦੇ ਹਨ। ਇਹਨਾਂ ਬਾਰੇ ਭਵਿੱਖਬਾਣੀ ਕਰਨੀ ਔਖੀ ਹੁੰਦੀ ਹੈ।

**ਸ਼ੋਸ਼ਲ ਮੀਡੀਆ ਉਪਰ ਕਿਸਾਨ ਅੰਦਲੋਨ ਨੂੰ ਲਾਲ ਅਤੇ ਕੇਸਰੀ ਝੰਡੇ ਵਿਚ ਵੰਡਿਆ ਜਾ ਰਿਹਾ ਹੈ। ਇਸ ਨੂੰ ਤੁਸੀਂ ਕਿਵੇਂ ਦੇਖਦੇ ਹੋ?**

ਪਹਿਲੀ ਗੱਲ ਤਾਂ ਇਹ ਵਿਰੋਧ ਭਗਵਾਂ ਭਾਵ ਭਾਰਤੀ ਜਨਤਾ ਪਾਰਟੀ,  RSS, ਕੇਂਦਰੀ ਸਰਕਾਰ ਦਾ ਲਾਲ ਝੰਡੇ ਭਾਵ ਮਿਹਨਤਕਸ਼ ਕਿਸਾਨਾਂ ਮਜ਼ਦੂਰਾਂ ਨਾਲ ਹੈ।

ਪਰ ਜੇ ਤੁਹਾਡਾ ਭਾਵ ਇੱਥੇ ਕੇਸਰੀ ਤੋਂ ਭਾਵ ਸਿੱਖ ਵਿਚਾਰਧਾਰਾ ਹੈ ਅਤੇ ਲਾਲ ਤੋਂ ਭਾਵ ਖੱਬੇਪੱਖੀ ਵਿਚਾਰਧਾਰਾ ਹੈ ਤਾਂ ਅੱਜ ਦੇ ਸ਼ੰਘਰਸ਼ ਦੇ ਮੁੱਦੇ ‘ਤੇ ਦੋਵੇਂ ਹੀ ਕੇਂਦਰੀਕਰਨ ਦੀ ਕਾਰਪੋਰਟੀ ਨੀਤੀ ਖਿਲਾਫ ਲੜ ਰਹੇ ਹਨ। ਉਹਨਾਂ ਵਿਚ ਕੋਈ ਬੁਨਿਆਦੀ ਵਿਰੋਧ ਨਹੀਂ ਹੈ। ਵੈਸੇ ਵੀ ਇਹ ਵਿਰੋਧ ਵੀ ਦੋਹਾਂ ਧਿਰਾਂ ਵਿਚ ਮੌਜੂਦ ਕੁਝ ਕੱਟੜ ਕਿਸਮ ਦੇ ਇਤਿਹਾਸ ਅਤੇ ਯਥਾਰਥ ਦੋਹਾਂ ਤੋਂ ਅਨਜਾਣਾਂ ਵੱਲੋਂ ਪਾਇਆ ਜਾਂਦਾ ਹੈ। ਗਦਰ ਲਹਿਰ ਦੇ ਆਗੂ ਇਹ ਵਿਰੋਧ ਨਹੀਂ ਦੇਖਦੇ ਸੀ ਅਤੇ ਨਾ ਅਜਿਹਾ ਵਿਰੋਧ ਭਗਤ ਸਿੰਘ ਨੂੰ ਦਿਖਾਈ ਦਿੰਦਾ ਸੀ। ਹਲਕੀ ਪੱਧਰ ਦੀ ਸਿਆਸਤ ਕਰਨ ਵਾਲੇ ਵੱਡੇ ਪ੍ਰਤੀਰੋਧ ਸਮੇਂ ਵੀ ਆਪਣੀ ਲੀਡਰੀ ਚਮਕਾਉਣ ਦਾ ਯਤਨ ਕਰਦੇ ਰਹਿੰਦੇ ਹਨ ਪਰ ਜੇ ਸੰਘਰਸ਼ ਤੇਜ ਅਤੇ ਤਿੱਖਾ ਹੋਵੇ ਤਾਂ ਇਹ ਗੱਲਾਂ ਮਿਟ ਜਾਂਦੀਆਂ ਹਨ। ਵੈਸੇ ਵੀ ਅੱਜ ਕੇਂਦਰ ਸਰਕਾਰ ਦੇ ਖਿਲਾਫ ਕਿਸਾਨੀ ਪ੍ਰਤੀਰੋਧ ਨੂੰ ਇੱਕ ਰੰਗ ਵਿਚ ਰੰਗਣਾ ਗੁਨਾਹ ਹੀ ਹੈ। ਵੈਸੇ ਇਸ ਸਮੇਂ ਕਿਸਾਨੀ ਤਾਂ ਹਰਿਆਲੀ ਅਤੇ ਜੀਵਨ ਦਾ ਹਰਾ ਝੰਡਾ ਲੈ ਕੇ ਖੜੀ ਹੈ।

**ਇਸ ਸਮੇਂ ਕਿਸਾਨੀ ਸੰਘਰਸ਼ ਭਖਿਆ ਹੋਇਆ ਹੈ। ਕੀ ਇਹ ਸੰਘਰਸ਼ ਕਿਸਾਨੀ ਮੁੱਦਿਆਂ ਉਪਰ ਹੀ ਸੀਮਤ ਰੱਖਣਾ ਚਾਹੀਦਾ ਹੈ ਜਾਂ ਫੈਡਰਲ ਢਾਂਚੇ ਨੂੰ ਪੁਨਰ ਸਰਜੀਤ ਕਰਨ ਦੀ ਮੰਗ ਵੀ ਕਰਨੀ ਚਾਹੀਦੀ ਹੈ?**

ਵੈਸੇ ਤਾਂ ਇਹ ਸੰਘਰਸ਼ ਬੁਨਿਆਦੀ ਤੌਰ 'ਤੇ ਕਿਸਾਨੀ ਦੀ ਸਮੱਸਿਆਵਾਂ ਨਾਲ ਹੀ ਸੰਬੰਧਿਤ ਹੈ ਪਰ ਰਾਜਨੀਤੀ ਵਿਚ ਇਹ ਸਭ ਚੀਜ਼ਾਂ ਇੱਕ ਦੂਜੇ ਨਾਲ ਜੁੜੀਆਂ ਹੋਈਆਂ ਹੁੰਦੀਆਂ ਹਨ। ਕੇਂਦਰ ਅਤੇ ਰਾਜ ਦੇ ਸੰਬੰਧ ਆਪਣੇ ਆਪ ਹੀ ਮੁੱਦੇ ਦਾ ਕੇਂਦਰ ਬਣਦੇ ਜਾ ਰਹੇ ਹਨ। ਸੋ ਫੈਡਰਲਿਜ਼ਮ ਦਾ ਪ੍ਰਸ਼ਨ ਉੱਠਣਾ ਸੁਭਾਵਿਕ ਹੀ ਹੈ ਪਰ ਇਸ ਦੇ ਨਾਲ ਹੀ ਬੇਰੁਜ਼ਗਾਰੀ ਦਾ ਭਾਂਵੇ ਇੱਕ ਆਮ ਮੁੱਦਾ ਹੈ ਪਰ ਕਿਸਾਨਾਂ ਦੇ ਪੁੱਤ ਧੀ ਵੀ ਬੇਰੁਜ਼ਗਾਰ ਹਨ। ਸੋ ਉਹ ਮੁੱਦਾ ਵੀ ਉੱਠ ਸਕਦਾ ਹੈ। ਕਿਸਾਨੀ ਬਿੱਲ ਵੀ ਨਿੱਜੀਕਰਨ ਵਿੱਚੋਂ ਹੀ ਨਿਕਲੇ ਹਨ। ਸੋ ਨਿੱਜੀਕਰਨ ਦਾ ਵਿਰੋਧ ਵੀ ਬਣਦਾ ਹੈ। ਇਸ ਦੇ ਨਾਲ ਹੀ ਹੋਰ ਸਮਾਜਿਕ ਸਮੱਸਿਆਵਾਂ ਜਿਵੇਂ ਔਰਤਾਂ ਲਈ ਬਾਰਬਰੀ, ਘੱਟ ਗਿਣਤੀ ਦੇ ਹਿੱਤਾਂ ਦੀ ਰੱਖਿਆ ਵੀ ਕੋਈ ਬਹੁਤੇ ਦੂਰ ਦੇ ਮੁੱਦੇ ਨਹੀਂ ਹਨ। ਔਰਤਾਂ ਦੀ ਸੰਘਰਸ਼ ਵਿਚ ਸ਼ਮੂਲੀਅਤ ਇਸ ਵਾਰ ਦੇ ਸੰਘਰਸ਼ ਦੀ ਵਿਲੱਖਣ ਪ੍ਰਾਪਤੀ ਕਹੀ ਜਾ

ਸਕਦੀ ਹੈ। ਸੋ ਜਨ-ਅੰਦੋਲਨਾਂ ਦਾ ਦਾਇਰਾ ਆਪਣੇ ਆਪ ਵਿਸ਼ਾਲ ਹੋਣ ਦੀਆਂ ਸੰਭਾਵਨਾਵਾਂ ਪਈਆਂ ਹੁੰਦੀਆਂ ਹਨ। ਪਹਿਲੇ ਪੜਾਅ ‘ਤੇ ਜੇ ਹੋਰ ਮੁਦੇ ਉਠਾਅ ਲਏ ਜਾਣ ਤਾਂ ਗੱਲ ਖਿੰਡ ਜਾਂਦੀ ਹੈ ਪਰ ਜੇ ਅੰਦੋਲਨ ਨੇ ਵਿਸਥਾਰ ਗ੍ਰਹਿਣ ਕਰਨਾ ਹੈ ਤਾਂ ਉਸ ਨੂੰ ਵਿਸ਼ਾਲ ਮੁੱਦੇ ਵੀ ਛੂਹਣੇ ਪੈਂਦੇ ਹਨ। ਇਹਨਾਂ ਦੋਨਾਂ ਵਿਚ ਤਲਮੇਲ ਬਣਾਉਣਾ ਹੀ ਆਗੂਆਂ ਦੀ ਚੰਗੀ ਅਗਵਾਈ ਕਮਾਲ ਹੁੰਦਾ ਹੈ।

**ਪੰਜਾਬ ਦੀ ਬਹੁਤੀ ਵਸੋਂ ਖੇਤੀ ‘ਤੇ ਅਧਾਰਿਤ ਹੈ ਪਰ ਭਵਿੱਖ ਵਿਚ ਇਸ ਨੂੰ ਆਪਣਾ ਰਸਤਾ ਬਦਲਣਾ ਪਵੇਗਾ। ਤੁਸੀਂ ਇਸ ਬਾਰੇ ਕਿਵੇਂ ਸੋਚਦੇ ਹੋ ?**

ਦੇਖੋ ਅੱਜ ਜਿਸ ਸੰਸਾਰ ਵਿਚ ਰਹਿ ਰਹੇ ਹਾਂ ਉਸ ਵਿਚ ਕੋਈ ਬਾਕੀ ਵਿਸ਼ਵ ਤੋਂ ਟੁੱਟ ਕੇ ਨਹੀਂ ਰਹਿ ਸਕਦਾ। ਸਾਨੂੰ ਵਿਸ਼ਵ ਪੱਧਰ ਦੀ ਆਰਥਿਕਤਾ, ਰਾਜਨੀਤੀ ਅਤੇ ਤਕਨੀਕ ਨਾਲ ਵਰ ਮੇਚਕੇ ਚੱਲਣਾ ਪਵੇਗਾ। ਨਵੀਂ ਤਕਨੀਕ ਨਾਲ ਪੈਦਾ ਹੋਈ ਆਟੋਮੇਸ਼ਨ ਅਤੇ ਡਿਜੀਟਲ ਕ੍ਰਾਂਤੀ ਨੇ ਜਿੱਥੇ ਚੀਜ਼ਾਂ ਸੌਖੀਆਂ ਅਤੇ ਤੇਜ ਕਰ ਦਿੱਤੀਆਂ ਹਨ, ਉੱਥੇ ਵਿਅਕਤੀ ਨੂੰ ਗੈਰ ਪ੍ਰਸੰਗਕ ਕਰ ਦਿੱਤਾ ਹੈ। ਅੱਜ ਮਨੁੱਖ ਨੂੰ ਕੇਵਲ ਵਾਤਾਵਰਨ ਬਚਾਉਣ ਦੀ ਹੀ ਨਹੀਂ ਸਗੋਂ ਆਪਣੀ ਸਰੀਰਕ ਹੋਂਦ ਅਤੇ ਮਾਨਸਿਕ

ਹੋਂਦ ਦੋਵਾਂ ਨੂੰ ਬਚਾਉਣ ਦੀ ਵੀ ਜ਼ਰੂਰਤ ਪਵੇਗੀ। ਪੰਜਾਬ ਦੇ ਲੋਕਾਂ ਨੂੰ ਖੇਤੀਬਾੜੀ ਦੇ ਢੰਗ ਤਰੀਕਿਆਂ ਵਿਚ ਤਬਦੀਲੀ ਕਰਨੀ ਪਵੇਗੀ। ਵਧੇਰੇ ਵਾਤਾਵਰਨ ਪੱਖੀ ਬਣਾਉਣੀ ਪਵੇਗੀ, ਨਵੀਆਂ ਤਕਨੀਕਾਂ ਦੀ ਵਰਤੋਂ ਕਰਨੀ ਪਵੇਗੀ, ਨੌਜਵਾਨਾਂ ਨੂੰ ਨਵੀਂ ਸਿੱਖਿਆ ਗ੍ਰਹਿਣ ਕਰਕੇ ਨਵੇਂ ਖੇਤਰਾਂ ਵਿਚ ਰੁਜ਼ਗਾਰ ਤਲਾਸ਼ਣਾ ਪਵੇਗਾ। ਖੇਤੀ ਨੂੰ ਲਾਹੇਵੰਦਾ ਪਰ ਪਾਰਟ ਟਾਈਮ ਕੰਮ ਬਣਾਉਣਾ ਪਵੇਗਾ। ਇਸ ਦੇ ਨਾਲ ਹੀ ਆਪਣੀ ਜੀਵਨ ਵਿਧੀ ਨੂੰ ਸਹਿਜ, ਕੁਦਰਤ ਨਾਲ ਇਕਮਿਕ ਰੂਪ ਵਿਚ ਢਾਲਣਾ ਪਵੇਗਾ। ਇਸ ਲਈ ਰਾਜਾਂ ਦੇ ਵੱਧ ਅਧਿਕਾਰਾਂ ਦੀ ਲੜਾਈ ਵੀ ਲੜਨੀ ਪਵੇਗੀ, ਸੰਸਥਾਵਾਂ ਨੂੰ ਜਮਹੂਰੀ ਬਣਾਉਣਾ ਪਵੇਗਾ, ਲਿੰਗ ਅਤੇ ਜਾਤ ਅਧਾਰਿਤ ਵਿਤਕਰੇਬਾਜ਼ੀ ਵੀ ਖਤਮ ਕਰਨੀ ਪਵੇਗੀ, ਸੋਚ ਪੱਖੋਂ ਵਿਸ਼ਵ ਅਤੇ ਵਿਰਸਾ ਦੋਹਾਂ ਨਾਲ ਜੁੜਨਾਂ ਪਵੇਗਾ। ਇਸ ਮਾਰਗ ‘ਤੇ ਚਲਦਿਆਂ ਕੋਈ ਅੰਤਿਮ ਮੰਜ਼ਿਲ ਨਹੀਂ ਹੈ। ਨਿਰੰਤਰ ਸੰਘਰਸ਼ ਅਤੇ ਯਾਤਰਾ ਹੈ। ਇਸੇ ਵਿਚੋਂ ਹੀ ਸਹਿਜ, ਟਿਕਾਉ ਅਤੇ ਆਨੰਦ ਤਲਾਸ਼ਣਾ ਪਵੇਗਾ।